# ਵਰਿਆਮ

ਅਕਤੂਬਰ ੧੯੮੩



**ਬਾਬੇ ਨਾਨਕ ਦਾ ਘਰ ਕਿਹੜਾ ? ਜਿਸ ਦਾ ਖੁਲਾ ਵਿਹੜਾ**

ਭੈਣੀ ਸਾਹਿਬ ਦੇ ਬੋਹੜਾਂ ਥੱਲੇ ਸਾਂਝੀਵਾਲਤਾ ਦਾ ਦ੍ਰਿਸ਼ ਪੇਸ਼ ਕਰਦੇ ਹੋਏ
ਬੈਠੇ ਖਬਿਓਂ ਪੰਡਿਤ ਜਵਾਹਰ ਲਾਲ ਨਹਿਰੂ, ਮਾਸਟਰ ਤਾਰਾ ਸਿੰਘ.
ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਡਾ: ਸੈਫੁਲਦੀਨ ਕਿਚਲੂ ।

ਮਾਸਿਕ ਵਰਿਆਮ

ਅਕਤੂਬਰ ੧੯੮੩

ਜਿਲਦ ਨ: ੮ ਅੰਕ ਨੰ: ੧੨

ਸੰਪਾਦਕ : ਜਗਦੀਸ਼ ਸਿੰਘ

ਮੁਲ ਪ੍ਰਤੀ ਕਾਪੀ : ੨-੦੦ ਰੁਪਿਆ
ਸਾਲਾਨਾ ਚੰਦਾ ਦੇਸ : ੨੦ ਰੁਪਏ
,, ,, ਵਿਦੇਸ਼ : ੫੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੫ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ

| | |
|---|---|
| ਦਫਤਰ ਦਾ ਪਤਾ : | Office ddress |
| ਮਾਸਕ ਵਰਿਆਮ, | Monthly WARIAM |
| ਲਾਡੋਵਾਲੀ ਰੋਡ | , Punjabi |
| ਜਲੰਧਰ—੧੪੪੦੦੧, | Ladowali Road |
| ਫੋਨ : ੭੨੫੦੪ ਪੀ. ਪੀ | Jalandhar-144001 |
| | Phone : 72504 PP |



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ ਚੰਡੀਗੜ੍ਹ ਦੇ ਪਤ੍ਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਸ੍ਰੀ ਭੈਣੀ ਸਾਹਿਬ ਵਿਚ ਜੱਪ ਪ੍ਰਯੋਗ

ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਜਗ[illegible] ਸਿੰਘ ਜੀ ਦੀ ਛਤਰ ਛਾਇਆ ਹੇਠ ਸਾਲਾਨਾ [illegible] ਪਰਯੋਗ ਦਾ ਸਮਾਗਮ ੨੪ ਸਤੰਬਰ ਤੋਂ ਸ਼ੁਰੂ[illegible] ਜਿਸ ਦਾ ਭੋਗ ੧੭ ਅਕਤੂਬਰ ਨੂੰ ਪਵੇਗਾ ਇਸ ਵਿ[illegible] ਲਗ ਭਗ ੧੫੦ ਜੋੜਿਆਂ ਦਾ ਆਨੰਦ ਕਾ[illegible] ਹੋਵੇਗਾ। ੧੩ ਅਕਤੂਬਰ ਸ਼ਾਮ ਨੂੰ ਇਕ ਪੰਜਾ[illegible] ਕਵੀ ਦਰਬਾਰ ਹੋਵੇਗਾ।

ਮੁਖ ਲੇਖ

# ਬਾਬੇ ਨਾਨਕ ਦਾ ਘਰ ਕਿਹੜਾ ?
# ਜਿਸ ਦਾ ਖੁਲ੍ਹਾ ਵਿਹੜਾ

ਕਰਤਾਰ ਦੀ ਸਾਜੀ ਕੁਦਰਤ ਦਾ ਬਾਗ ਅਣਗਿਣਤ ਪ੍ਰਕਾਰ ਦੇ ਫਲਾਂ ਫੁਲਾਂ ਨਾਲ ਭਰਿਆ ਪਿਆ ਹੈ। ਪਹਿਲਾਂ ਤਾਂ ਇਸ ਗੱਲ ਦੀ ਹੀ ਗਿਣਤੀ ਨਹੀਂ ਹੁੰਦੀ ਕਿ ਕਿੰਨੀਆਂ ਜੂਨੀਆਂ ਇਸ ਸੰਸਾਰ ਤੇ ਹਨ, ਕਿੰਨੇ ਪ੍ਰਕਾਰ ਦੀ ਵਨਸਪਤੀ ਹੈ। ਫੇਰ ਉਸ ਵਿਚ ਸਭ ਤੋਂ ਸਰਬੋਤਮ ਮਿਥੀ ਗਈ ਇਨਸਾਨ ਜੂਨੀ ਵਿਚ ਵੀ ਅਣਗਿਣਤ ਨਸਲਾਂ ਕੌਮਾਂ ਧਰਮ ਤੇ ਜਾਤੀਆ ਹਨ। ਇਸ ਵਿਵਿਧ ਪ੍ਰਕਾਰ ਦੀ ਅਨੇਕਤਾ ਵਿਚ ਵੀ ਇਕ ਸਾਂਝ ਹੈ ਜਿਵੇਂ ਮਹਿੰਦੀ ਦੇ ਵਖ-ਵਖ ਪਤਿਆਂ ਵਿਚ ਸਾਂਝਾ ਇਕੋ ਰੰਗ ਹੁੰਦਾ ਹੈ। ਤੁਲਸੀ ਜ਼ੀ ਨੇ ਫਰਮਾਇਆ ਹੈ :

ਤੁਲਸੀ ਮੂਰਤਿ ਰਾਮ ਕੀ ਘਟ ਘਟੀ ਰਹੀ ਸਮਾਇ,
ਜਿਓਂ ਮਹਿੰਦੀ ਕੇ ਪਾਤ ਮੇਂ ਲਾਲੀ ਲਖੀ ਨਾ ਜਾਇ।

ਅਤੇ ਕਬੀਰ ਜੀ ਨੇ ਸਭ ਬੰਦਿਆਂ ਨੂੰ ਕੁਦਰਤ ਦੇ ਸਾਜੇ ਹੋਏ ਅਤੇ ਇਕੋ ਇਲਾਹੀ ਪ੍ਰਕਾਸ਼ ਤੋਂ ਉਪਜੇ ਦਸਦਿਆਂ ਪੁਛਿਆ ਹੈ ਕਿ ਇਹਨਾਂ ਵਿਚੋਂ ਫੇਰ ਕੌਣ ਭਲੇ ਜਾਂ ਬੁਰੇ ਹਨ ?

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ।
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ।

ਜਿਵੇਂ ਇਕ ਚੰਦਰਮਾ ਦਾ ਪ੍ਰਕਾਸ਼ ਸਾਰੇ ਜਲ ਟੁਕੜਿਆਂ ਵਿਚ ਹੁੰਦਾ ਹੈ ਇਵੇਂ ਹੀ ਅਕਾਲ ਪੁਰਖ ਦੀ ਜੋਤਿ ਦਾ ਪ੍ਰਕਾਸ਼ ਸਭ ਪ੍ਰਾਣੀਆਂ ਵਿਚ ਹੈ। ਇਹ ਗੱਲ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਹੀ ਹੈ :

ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ,
ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ।

ਜੇ ਫਰੀਦ ਜੀ ਨੇ ਕਿਹਾ ਹੈ ਕਿ ਰੱਬ ਜਨਤਾ ਵਿਚ ਹੈ :

ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ।

ਤਾਂ ਭਗਤ ਨਾਮ ਦੇਵ ਜੀ ਅਨੁਸਾਰ ਸਭ ਵਿਚ ਰਾਮ ਬੋਲਦਾ ਹੈ :
ਸਭੈ ਘਟ ਰਾਮੁ ਬੋਲੈ, ਰਾਮਾ ਬੋਲੈ, ਰਾਮ ਬਿਨਾ ਕੋ ਬੋਲੈ ਰੇ।

ਇਨ੍ਹਾਂ ਵੱਖ-ਵੱਖ ਇਲਾਕਿਆਂ ਧਰਮਾਂ ਭੇਖਾਂ ਦੇ ਧਾਰਨੀ ਦਿਸਦੇ ਸੰਤਾਂ ਮਹਾਂ ਪੁਰਸ਼ਾਂ ਦੀ ਗਵਾਹੀ ਗੁਰੂ ਤੇਗ ਬਹਾਦਰ ਜੀ ਨੇ ਪੇਸ਼ ਕੀਤੀ ਹੈ ਕਿ :

"ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ'

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਾਂ ਵੱਖ-ਵੱਖ ਮਜ਼ਹਬਾਂ ਭੇਖਾਂ ਅਤੇ ਸੰਪਰਦਾਵਾਂ ਦੇ ਨਾਮ ਲੈ ਲੈ ਕੇ ਹੋਰ ਵੀ ਸਪਸ਼ਟ ਰੂਪ ਵਿਚ ਕਿਹਾ ਹੈ ਕਿ ਇਹ ਸਭ ਮਾਨਸ ਦੀ ਜਾਤ ਹਨ। ਅਤੇ ਇਨ੍ਹਾਂ ਨੂੰ ਪੈਦਾ ਕਰਨ ਅਤੇ ਰੋਜ਼ੀ ਦੇਣ ਵਾਲਾ ਉਹ ਇਕੋ ਆਪ ਹੀ ਹੈ। ਇਹ ਸਭ ਇਨਸਾਨ ਹਨ ਅਤੇ ਇਕ ਜੋਤ ਅਤੇ ਇਕ ਹੀ ਸਰੂਪ ਹਨ।

ਕੋਈ ਭਇਓ ਮੁੰਡੀਆ ਸਨਿਆਸੀ, ਕੋਊ ਜੋਗੀ ਭਇਓ,
ਕੋਈ ਬ੍ਰਹਮਚਾਰੀ ਕੋਊ ਜਤੀਅਨੁ ਮਾਨਬੋ।
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ,
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,
ਦੂਸਰੋ ਨਾ ਭੇਦ ਕੋਈ ਭੂਲ ਭ੍ਰਮ ਮਾਨਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥

ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਜੰਗ ਜ਼ਰੂਰ ਲੜੇ ਪਰ ਉਵੇਂ ਹੀ ਸਨ ਜਿਵੇਂ ਕੋਈ ਸਰਜਨ ਤੇਜ਼ ਹਥਿਆਰ ਨਾਲ ਸਰੀਰ ਨੂੰ ਚੀਰਦਾ ਹੈ ਪਰ ਉਸ ਦਾ ਚੀਰ ਕਿਸੇ ਵੈਰ ਭਾਵਨਾ ਕਰ ਕੇ ਨਹੀਂ ਹੁੰਦਾ ਸਗੋਂ ਮੁਖ ਮੰਤਵ ਜੀਵ ਦੀ ਭਲਾਈ ਹੀ ਹੁੰਦਾ ਹੈ। ਗੁਰੂ ਜੀ ਦੇ ਜੰਗ ਵੀ ਸੁਆਰਥ ਵਾਸਤੇ, ਰਾਜ ਮਿਲ਼ਖ ਸਿਕਦਾਰੀ ਹਾਸਲ ਕਰਨ ਵਾਸਤੇ ਨਹੀਂ ਸਨ ਸਗੋਂ ਸਮਾਜ ਦੇ ਭਲੇ ਵਾਸਤੇ, ਸਮਾਜ ਵਿਚੋਂ ਗੰਦਾ ਅਨਸਰ ਕੱਢਣ ਲਈ ਸਨ। ਉਹ ਨਾ ਕਿਸੇ ਜ਼ਾਤ ਵਿਰੁਧ ਸਨ ਅਤੇ ਨਾ ਮਜ਼ਹਬ ਵਿਰੁਧ। ਉਨ੍ਹਾਂ ਦੇ ਵਿਰੋਧੀਆਂ ਦੀ ਪਾਲ ਵਿਚ ਹਿੰਦੂ ਵੀ ਸਨ ਮੁਸਲਮਾਨ ਵੀ ਸਨ ਅਤੇ ਉਨ੍ਹਾਂ ਖਾਤਰ ਮਰ-ਮਿਟਣ ਅਤੇ ਸ਼ਹੀਦੀਆਂ ਪਾਉਣ ਵਾਲਿਆਂ ਵਿਚ ਵੀ ਹਿੰਦੂ ਤਾਂ ਸਨ ਹੀ ਵੱਡੀ ਗਿਣਤੀ ਵਿਚ ਮੁਸਲਮਾਨ ਵੀ ਸਨ। ਆਪ ਤਾਂ ਫਰਮਾਂਦੇ ਹਨ ਕਿ ਜਿਸ ਦਾ ਭਰਮ ਉਤਰ ਗਿਆ ਹੈ ਉਸ ਵਾਸਤੇ ਹਿੰਦੂ ਤੁਰਕ ਬਰਾਬਰ ਹਨ। ਅਤੇ ਜਿਸ ਨੇ ਅਕਾਲ ਪੁਰਖ ਨੂੰ ਇਕ ਜਾਣ ਲਿਆ ਹੈ ਉਸ ਅੰਦਰ ਦਵੈਤ ਜਾਂ ਦੂਜਾ ਭਾਵ ਆ ਹੀ ਨਹੀਂ ਸਕਦਾ।

ਜਾ ਕੋ ਛੂਟ ਗਯੋ ਭ੍ਰਮ ਉਰਕਾ,
ਤਿਹ ਆਗੇ ਕਿਹਾ ਹਿੰਦੂ ਕਿਆ ਤੁਰਕਾ।
... ... ...
ਆਦਿ ਪੁਰਖ ਜਿਨ ਏਕ ਪਛਾਣਾ,
ਦੁਤੀਆ ਭਾਵ ਨਾ ਮਨ ਮਹਿ ਆਨਾ।

ਜਦੋਂ ਇਹ ਦੁਤੀਆ ਭਾਵ ਮਨ ਵਿਚ ਹੋਣ ਤਾਂ ਤਿਲਕ ਜੰਞੂ ਰਾਖਾ ਪ੍ਰਭ ਤਾਕਾ ਦੇ ਅਰਥ ਇਹ ਕਰਾਂਗੇ ਕਿ ਪਰਾਏ ਮਜ਼ਹਬ ਹਿੰਦੂਆਂ ਦੀ ਸੁਰਖਿਆ ਹਿੱਤ ਗੁਰੂ ਜੀ ਨੇ ਕੁਰਬਾਨੀ ਦਿਤੀ ਅਤੇ ਇਹ ਤੁਕ ਦਸ ਕੇ ਹਿੰਦੂਆ ਨੂੰ ਮਿਹਣੇ ਤੇ ਹਨੋਰੇ ਵੀ ਮਾਰਾਂਗੇ। ਪਰ ਜਦੋਂ ਦੁਤੀਆ ਭਾਵ ਤਿਆਗ ਕੇ ਵਿਚਾਰਾਂਗੇ ਤਾਂ ਅਗਲੀ ਤੁਕ ਜ਼ਿਆਦਾ ਠੀਕ ਲਗੇਗੀ।

ਸਾਧਨਿ ਹੇਤਿ ਇਤੀ ਜਿਨਿ ਕਰੀ, ਸੀਸੁ ਦੀਆ ਪਰ ਸੀ ਨ ਉਚਰੀ।

ਕਿ ਆਪ ਨੇ ਸਾਧੂਆਂ ਅਰਥਾਤ ਚੰਗੇ ਪੁਰਸ਼ਾਂ ਵਾਸਤੇ ਇਹ ਅਤਿ ਦੀ ਕੁਰਬਾਨੀ ਦਿਤੀ ਸੀ ਅਤੇ ਸਾਧੂਆਂ ਦੀ ਰਖਿਆ ਤਾਂ ਜੁਗਾਂ ਜੁਗਾਂ ਤੋਂ ਭਗਵਾਨ ਕਰਦਾ ਆਇਆ ਹੈ। ਭਗਵਾਨ ਕ੍ਰਿਸ਼ਨ ਨੇ ਵੀ ਗੀਤਾ ਵਿਚ ਲਿਖਿਆ ਹੈ :

ਪਰਿਤ੍ਰਾਣਾਯ ਸਾਧੂਨਾਂ ਵਿਨਾਸ਼ਾਯਚ ਦੁਸ਼ਕ੍ਰਿਤਮ,
ਧਰਮ ਸੰਸਥਾਪਨਾਰਥਯ ਸੰਭਵਾਮਿ ਯੁਗੇ ਯੁਗੇ।

(ਮੈਂ ਸਾਧੂਆਂ ਦੀ ਪ੍ਰਤਿਪਾਲਨਾ ਅਤੇ ਦੁਸ਼ਟਾ ਦੇ ਵਿਨਾਸ਼ ਵਾਸਤੇ ਧਰਮ ਸਥਾਪਤੀ ਲਈ ਜੁਗ ਜੁਗ ਵਿਚ ਅਵਤਾਰ ਧਾਰਦਾ ਹਾਂ)

ਇਸੇ ਵਾਸਤੇ ਜਿਹਨਾਂ ਨੇ ਆਦਿ ਪੁਰਖ ਨੂੰ ਇਕ ਕਰ ਕੇ ਜਾਣਿਆ ਹੈ ਉਹ ਭਾਵੇਂ ਸੰਸਾਰ ਦੇ ਕਿਸੇ ਕੋਨੇ ਵਿਚ ਹੋਏ ਹਨ ਅਤੇ ਕਿਸੇ ਵੀ ਰੰਗ ਨਸਲ ਜਾਂ ਜਾਤ ਵਿਚ ਜਨਮੇ ਉਨ੍ਹਾਂ ਸਭ ਸਾਧ ਪੁਰਖਾਂ ਦੀ ਪਾਲ ਵਿਚ ਆਉਂਦੇ ਹਨ। ਉਨ੍ਹਾਂ ਸਭ ਨੇ ਸੰਸਾਰ ਤੇ ਠੰਡ ਵਰਤਾਈ ਆਪ ਤਕਲੀਫਾਂ ਵੀ ਝੱਲੀਆਂ ਪਰ ਜਗਤ ਜਲੰਦੇ ਨੂੰ ਠਾਰਿਆ।

ਸਾਡੇ ਅੱਜ ਦੇ ਨਵੀਨ ਜੁੱਗ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਬਾਲੇ ਅਤੇ ਮਰਦਾਨੇ ਨੂੰ ਨਾਲ ਲੈ ਕੇ ਸੰਸਾਰ ਰਟਨ ਕੀਤਾ। ਬਿਖੜੇ ਪੈਂਡੇ ਝੱਲ ਕੇ ਜੰਗਲਾਂ, ਪਹਾੜਾਂ, ਬੀਆਬਾਨਾਂ, ਕੰਦਰਾਂ ਅਤੇ ਰੇਗਿਸਤਾਨਾਂ ਵਿਚ ਜਾ ਜਾ ਕੇ ਪਸ਼ੂ ਅਤੇ

ਪਰੇਤ ਬਿਰਤੀਆਂ ਵਾਲਿਆਂ ਨੂੰ ਵੀ ਚੰਗੇ ਪਾਸੇ ਲਾਇਆ ਅਤੇ ਜਲਦੀ ਪ੍ਰਿਥਵੀ ਸ਼ਾਂਤ ਕੀਤੀ । ਸੰਸਾਰ ਵਿਚ ਇਹ ਪ੍ਰਸਿੱਧ ਹੋਇਆ ।

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਕਾ ਭਲਾ ।

ਗੁਰੂ ਜੀ ਦੀ ਸਾਂਝੀਵਾਲਤਾ ਨੂੰ ਦੇਣ ਦਾ ਇਸ ਤੋਂ ਵਧ ਸਬੂਤ ਕੀ ਹੋ ਸਕਦਾ ਹੈ ਕਿ ਆਪ ਜੀ ਨੇ ਜਦੋਂ ਸਰੀਰ ਛਡਿਆ ਤਾਂ ਆਪ ਦੀ ਦੇਹ ਦੀ ਪ੍ਰਾਪਤੀ ਵਾਸਤੇ ਹਿੰਦੂਆਂ ਮੁਸਲਮਾਨਾਂ ਦੋਹਾਂ ਜਤਨ ਕੀਤਾ ।

ਸਰਬਤ ਦੇ ਭਲੇ ਦੇ ਸੰਦੇਸ਼ ਨੂੰ ਸਮੂਹ ਗੁਰੂ ਸਾਹਿਬਾਨਾਂ ਨੇ ਅਗੇ ਤੋਰ ਕੇ ਸੁਖ-ਸ਼ਾਂਤੀ ਦਾ ਵਾਤਾਵਰਨ ਵੀ ਸਿਰਜਿਆ ਅਤੇ ਇਸ ਨਾਲ ਅਨਿਆਂ ਵਿਰੁਧ ਲੜਨ ਦੀ ਸਮਤਥਾ ਵੀ ਲੋਕਾਂ ਵਿਚ ਆਈ ।

ਸਤਿਗੁਰੂ ਨਾਨਕ ਦੇਵ ਜੀ ਦੀ ਲਾਈ ਫੁਲਵਾੜੀ ਵਿਚ ਵੀ ਅਨੇਕਾਂ ਪ੍ਰਕਾਰ ਦੇ ਫੁਲ ਖਿੜੇ, ਨੀਲੇ, ਪੀਲੇ, ਚਿੱਟੇ ਤੇ ਕਈ ਰੰਗਾਂ ਦੇ । ਵੱਖਰੀ ਵੱਖਰੀ ਵਾਸ਼ਨਾ ਅਤੇ ਵੱਖਰੀ ਦਿੱਖ ਪਰ ਸਾਰੇ ਰਲ ਕੇ ਇਕ ਨਾਨਕ ਵਾੜੀ ਦੇ ਅੰਗ ਬਣਦੇ ਸਨ । ਇਹ ਸਾਰੀ ਨਾਨਕ ਵਾੜੀ ਮਨੁੱਖਤਾ ਦੇ ਵੱਡੇ ਬਾਗ ਦਾ ਇਕ ਅਗ ਹੈ । ਇਸ ਬਾਗ ਨੂੰ ਸਤਿਗੁਰੂ ਸਾਹਿਬਾਨ ਸਿੰਝਦੇ ਰਹੇ ਹਨ ।

ਗੁਰੂ ਬਾਬੇ ਨਾਨਕ ਦੀ ਵਡਿਆਈ ਸਾਰੇ ਜਗਤ ਵਿਚ ਪ੍ਰਗਟ ਹੋਈ ਅਤੇ ਉਹਨਾਂ ਦੀਆਂ ਵਿਸ਼ਾਲ ਬਾਹਵਾਂ ਵਿਚ ਕੁਲ ਲੁਕਾਈ ਨੂੰ ਸੁਖ ਸੁਰੱਖਿਆ ਪ੍ਰਤੀਤ ਹੋਈ । ਸਾਰੇ ਜਗਤ ਵਿਚ ਬਾਬੇ ਦਾ ਸਿੱਕਾ ਚਲਿਆ । ਬਾਬੇ ਨਾਨਕ ਦਾ ਘਰ ਬਹੁਤ ਉੱਚਾ ਸੀ । ਸ਼ਬਦ ਪੜ੍ਹੇ ਜਾਂਦੇ ਹਨ ।

ਊਚਾ ਦਰ ਬਾਬੇ ਨਾਨਕ ਦਾ
ਮੈਂ ਸੋਭਾ ਸੁਣ ਕੇ ਆਇਆ

ਬਜ਼ੁਰਗ, ਬਾਵੇ ਨਾਨਕ ਬਾਰੇ ਬਚਿਆਂ ਨਾਲ ਬਾਤਾਂ ਪਾਉਂਦੇ ਹਨ

ਬਾਬੇ ਨਾਨਕ ਦਾ ਘਰ ਕਿਹੜਾ ?
ਜਿਸਦਾ ਖੁਲਾ ਵਿਹੜਾ ।

ਦਰ ਅਸਲ ਜਦੋਂ ਮਨੁਖ ਧਰਮ ਨੂੰ ਸਹੀ ਤੌਰ ਤੇ ਸਮਝ ਲੈਂਦਾ ਹੈ ਤਾਂ ਦੂਜਾ ਭਾਓ ਮੁਕ ਜਾਂਦਾ ਹੈ । ਪੰਡਿਤ ਹਰਦਿਆਲ ਜੀ ਨੇ ਸਾਰੁਕਤਾਵਲੀ ਵਿਚ ਧਰਮ ਦੇ ਦਸ ਲਛਣ ਦਸੇ ਹਨ ।

ਖਿਮਾ ਅਹਿੰਸਾ ਦਯਾ ਮ੍ਰਿਦੁ ਸਤ ਬਚਨ ਤਪਦਾਨ
ਸ਼ੀਲ ਸੌਚ ਤ੍ਰਿਸ਼ਨਾ ਬਿਨਾ ਧਰਮ ਲਿੰਗ ਦਸ ਜਾਨ

ਗਰੀਬਾਂ ਉਪਰ ਦਇਆ ਕਰਨੀ, ਜੀਅ ਨਾਂ ਮਾਰਨਾ, ਕੋਮਲ ਮਨ ਰਖਣਾ, ਸੱਚ ਬੋਲਣਾ,
ਤੱਪ ਕਰਨਾ, ਦਾਨ ਕਰਨਾ, ਖਿਮਾ ਕਰਨਾ, ਸੁਧ ਸੁਭਾ ਰਖਣਾ, ਪਵਿਤਰ ਰਹਿਣਾ,
ਕਿਸੇ ਚੀਜ਼ ਦੀ ਤ੍ਰਿਸ਼ਨਾ ਨਾ ਕਰਨੀ ਇਹ ਧਰਮ ਦੇ ਦਸ ਅੰਗ ਹਨ :

ਅਗੇ ਲਿਖਦੇ ਹਨ :
"ਧਰਮ ਦੀ ਉਤਪਤੀ ਕਿਵੇਂ ਹੁੰਦੀ ਹੈ ?
ਸਚ ਬੋਲਣ ਨਾਲ ।

ਗਰੀਬਾਂ ਤੇ ਦਇਆ ਕਰਨ ਨਾਲ ਧਰਮ ਦੀ ਵ੍ਰਿਧੀ ਹੁੰਦੀ ਹੈ
ਜੋ ਖਿਮਾ ਕਰਦਾ ਹੈ ਉਸ ਨਾਲ ਧਰਮ ਖੜਾ ਹੈ
ਕਰੋਧ ਨਾਲ ਧਰਮ ਨਾਸ ਹੁੰਦਾ ਹੈ ।"

ਭਾਵੇਂ ਧਰਮ ਨੇ ਸਦਾ ਹੀ ਲੋਕਾਂ ਨੂੰ ਸੱਚਾ ਮਾਰਗ ਦਿਖਾਇਆ ਅਤੇ ਗਰੀਬਾਂ ਨਿਮਾਣਿਆਂ ਦਾ ਆਸਰਾ ਰਿਹਾ

ਪਰ ਇਸ ਦੇ ਨਾਮ ਉਤੇ ਅਨੇਕਾਂ ਵਾਰ ਮਜ਼ਹਬੀ ਜਨੂੰਨੀਆਂ ਨੇ ਕਤਲੇਆਮ ਕੀਤੇ ਹਨ। ਜੰਗਾਂ ਹੋਈਆਂ ਹਨ। ਵਡੇ ਪੁਸਤਕਾਲੇ, ਪੂਜਾ ਘਰ, ਅਜਾਇਬ ਘਰ ਸਾੜੇ ਫੂਕੇ ਗਏ ਹਨ। ਮਾਸੂਮ ਔਰਤਾਂ, ਵਿਲਕਦੇ ਬੱਚੇ ਅਤੇ ਗਰੀਬਾਂ ਦਾ ਖੂਨ ਨਚੋੜਿਆਂ ਗਿਆ ਹੈ। ਧਰਮ ਦੇ ਨਾਮ ਤੇ ਐਸੇ ਐਸੇ ਕੰਮ ਹੋਏ ਕਿ ਲੋਕ ਧਰਮ ਤੋਂ ਤੋਬਾ ਕਰਕੇ ਦੂਰ ਚਲੇ ਜਾਂਦੇ ਰਹੇ।

ਪਰ ਸਮੇਂ ਸਮੇਂ ਮਹਾਂਪੁਰਸ਼ਾਂ ਨੇ ਆ ਕੇ ਜਾਬਰਾਂ ਦਾ ਟਾਕਰਾ ਕਰਕੇ ਤਸੀਹੇ ਝੱਲ ਕੇ ਸੂਲੀਆਂ ਤੇ ਟੰਗਿਆ ਹੋਇਆਂ, ਦੇਗਾਂ ਚ ਉਬਲਦਿਆਂ, ਤੀਰਾਂ ਦੀ ਵਾਛੜ ਵਿਚ ਘਿਰਿਆਂ ਵੀ ਧਰਮ ਦਾ ਸਹੀ ਮਾਰਗ ਦਸਿਆ। ਖਿਮਾ ਅਹਿੰਸਾ ਅਤੇ ਸਚਾਈ ਨੂੰ ਅਪਨਾਉਣ ਲਈ ਉਪਦੇਸ਼ ਦਿਤਾ। ਅੱਜ ਵੀ ਭਾਵੇਂ ਦੁਨੀਆਂ ਵਿਚ ਤਸਦਦ ਅਤੇ ਅਹਿੰਸਾ ਬਹੁਤ ਹੈ ਪਰ ਪੁਰਾਣੇ ਜੁਗ ਨਾਲੋਂ ਜੋ ਹੁਣ ਤਕ ਸਭਿਤਾ ਦਾ ਫਰਕ ਪਿਆ ਹੈ ਇਹ ਇਹਨਾਂ ਮਹਾਂ ਦੈਵੀ ਪੁਰਸ਼ਾਂ ਦੀ ਘਾਲਨਾ ਸਦਕਾ ਹੈ। ਧਰਮ ਦੀ ਸਹੀ ਪ੍ਰਿਭਾਸ਼ਾ ਵਿਚ ਹਿੰਸਾ ਅਤੇ ਝੂਠ ਨੂੰ ਕੋਈ ਥਾਂ ਨਹੀਂ ਕਬੀਰ ਜੀ ਦਾ ਕਥਨ ਹੈ

ਕਬੀਰਾ ਜਹਾ ਗਿਆਨ ਤਹ ਧਰਮੁ ਹੈ
ਜਹਾ ਝੂਠੁ ਤਹ ਪਾਪੁ
ਜਹਾ ਲੋਭੁ ਤਹ ਕਾਲੁ ਹੈ
ਜਹਾ ਖਿਮਾ ਤਹ ਆਪਿ

ਧਰਮ ਉਹ ਹੈ ਜਿਹੜਾ ਸਭ ਨੂੰ ਇਕ ਥਾਂ ਬਠਾਵੇ ਜਿਥੇ। ਖਿਮਾ ਹੈ ਉਥੇ ਪ੍ਰਮਾਤਮਾ ਆਪ ਹੈ। ਝੂਠ ਅਤੇ ਲੋਭ ਜਿਥੇ ਹੈ ਉਥੇ ਪਾਪ ਹੀ ਹੈ।

ਜਦੋਂ ਅਸੀਂ ਇਸ ਪਰਸੰਗ ਵਿਚ ਦੇਖਦੇ ਹਾਂ ਤਾਂ ਸਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਧਰਮਾਂ ਤੇ ਸੰਪ੍ਰਦਾਵਾਂ ਵਿਚ ਏਕਤਾ ਅਤੇ ਸਦਭਾਵਨਾ ਵਧਾਉਣ ਵਾਸਤੇ ਕੀਤੇ ਹੀਲਿਆਂ ਦੀ ਸਮਝ ਪੈਂਦੀ ਹੈ।

ਪੰਜਾਬ ਦਾ ਵਾਤਾਵਰਨ ਨਫਰਤ ਨਾਲ ਅਟਿਆ ਪਿਆ ਸੀ। ਹਿੰਦੂ-ਸਿਖ ਵੀ ਆਪਸ ਵਿਚ ਵੱਟੇ ਹੋਏ ਸਨ। ਇਹ ਤਾਂ ਦੂਰ ਦੀ ਗਲ ਹੈ, ਗੁਰੂ ਨਾਨਕ ਦੇਵ ਦੀਆਂ ਨਾਮ ਲੇਵਾ ਸਿਖਾਂ ਦੀਆਂ ਵਖ ਵਖ ਸੰਪ੍ਰਦਾਵਾਂ ਵਿਚਲਾ ਅੰਤਰ ਵੀ ਵਧਦਾ ਜਾ ਰਿਹਾ ਸੀ। ਜਦੋਂ ਅਗ ਲਗਦੀ ਹੈ ਤਾਂ ਸੇਕ ਨੂੰ ਕੌਣ ਡਕ ਸਕੇ। ਇਕ ਹੀ ਸੰਪਰਦਾ ਅਤੇ ਜੁਟ ਦੇ ਵਿਅਕਤੀ ਵੀ ਆਪਸ ਚ ਲੜਦੇ ਸਨ ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆਂ ਕਿ ਖਹਿ ਖਹਿ ਜੱਲ ਬਾਂਸ ਅੰਗਿਆਰਾ। ਸਤਿਗੁਰੂ ਪ੍ਰਤਾਪ ਸਿੰਘ ਜੀ ਸਮੁੰਦਰੀ ਜਹਾਜ਼ ਚ ਥਾਈਲੈਂਡ ਗਏ ਸਨ ਰਸਤੇ ਵਿਚ ਬਰਮਾ ਵਿਚ ਰੰਗੂਨ ਦੇ ਗੁਰਦੁਆਰੇ ਉਹ ਦਰਸ਼ਨ ਕਰਨ ਗਏ ਪਰ ਉਹ ਬੰਦ ਪਿਆ ਸੀ। ਕਾਰਨ ਇਹ ਸੀ ਕਿ ਝਗੜਾ ਪਰਧਾਨਗੀ ਦਾ ਸੀ। ਸਿਵਲ ਦਾ ਪਰਧਾਨ ਹੋਏ ਜਾਂ ਮਿਲਟਰੀ ਦਾ ਇਹ ਇਕ ਬਹਾਨਾ ਹੀ ਸੀ। ਇਕ ਕਾਰਨ ਬਨਣਾ ਸੀ। ਉਸ ਵੇਲੇ ਨਾਮਧਾਰੀ ਸੰਪ੍ਰਦਾ ਦੇ ਵਿਰੁਧ ਵੀ ਦੇਹਧਾਰੀ ਗੁਰੂ ਮੰਨਣ ਦੇ ਸਬੰਧ ਵਿਚ ਵੀ ਬਹੁਤ ਪਰਚਾਰ ਸੀ। ਨਾਮਧਾਰੀਆਂ ਦਾ ਪਰਚਾਰ ਵੀ ਪੁਰਖ ਗੁਰੂ ਦੇ ਹੱਕ ਵਿਚ ਜ਼ਬਰਦਸਤ ਸੀ ਅਤੇ ਕਈ ਥਾਈਂ ਝਪਟਾਂ ਵੀ ਹੋ ਚੁਕੀਆਂ ਸਨ। ਵਰੋਧੀ ਕਾਨਫਰੰਸਾਂ ਵੀ ਹੁੰਦੀਆਂ ਸਨ। ਇਹੋ ਹਾਲ ਸਿਖਾਂ ਦੀਆਂ ਦੂਜੀਆਂ ਸੰਪ੍ਰਦਾਵਾਂ ਦਾ ਹੋ ਰਿਹਾ ਸੀ। ਤਾਂ ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਆਪਣੇ ਯੁਗ ਪੁਰਸ਼ ਦੇ ਫਰਜ਼ ਨੂੰ ਨਭਾਉਦਿਆਂ ਖਿਮਾ ਅਹਿੰਸਾ ਰਾਹੀਂ ਹੀ ਸਭ ਨੂੰ ਪ੍ਰੇਰ ਕੇ ਸ੍ਰੀ ਭੈਣੀ ਸਾਹਿਬ ਇਕ ਸਫਲ ਸਰਬ ਸੰਪ੍ਰਦਾਇ ਗੁਰੂ ਨਾਨਕ ਕਾਨਫਰੰਸ ਕੀਤੀ। ਅਤੇ ਇਸਦਾ ਮੁਲ ਵੀ ਤਾਰਿਆ। ਨਾਮਧਾਰੀ ਅਕੀਦੇ ਅਨੁਸਾਰ ਅਰਦਾਸ ਬਾਰਾਂ ਪਾਤਸ਼ਾਹੀਆਂ ਦੀ ਹੁੰਦੀ ਹੈ ਅਤੇ ਇਸੇ ਗਲ ਤੇ ਉਹ ਦ੍ਰਿੜ ਸਨ ਅਤੇ ਹੁਣ ਵੀ ਹਨ। ਪਰ ਕਾਨਫਰੰਸ ਤੇ ਆਉਣ ਵਾਲੇ ਕੁਛ ਡੇਲੀਗੇਟਾਂ ਨੇ ਇਹ ਸ਼ਰਤ ਰੱਖੀ ਕਿ ਅਰਦਾਸ ਦਸਾਂ ਪਾਤਸ਼ਾਹੀਆਂ ਦੀ ਹੋਵੇਗੀ ਅਤੇ ਉਹ ਵੀ ਸ੍ਰੀ ਭੈਣੀ ਸਾਹਿਬ ਵਿਚ—। ਇਹ ਗਲ ਕਿਸੇ ਵੀ ਕਟੜ ਪੰਥੀ ਨਾਮਧਾਰੀ ਲਈ ਬਰਦਾਸ਼ਤ ਨਹੀਂ ਹੋ ਸਕਦੀ ਸੀ।

ਪਰ ਸਤਿਗੁਰੂ ਤਾਂ ਦਿਬ ਦ੍ਰਿਸ਼ਟੀ ਵਾਲੇ ਹੁੰਦੇ ਹਨ। ਉਹ ਤਾਂ ਧਰਮ ਦੇ ਰਖਵਾਲੇ, ਦਇਆ ਅਹਿੰਸਾ ਅਤੇ ਖਿਮਾ ਵਾਲੇ ਹੁੰਦੇ ਹਨ। ਉਹਨਾਂ ਸ੍ਰੀ ਭੈਣੀ ਸਾਹਿਬ ਵਿਚ ਦੋ ਤਿੰਨ ਦਿਨ ਅਰਦਾਸ ਤਾਂ ਦਸਾਂ ਪਾਤਸ਼ਾਹੀਆਂ ਦੀ ਮਨਜ਼ੂਰ ਕਰ ਲਈ ਪਰ ਗੁਰੂ ਨਾਨਕ ਘਰ ਦੀਆਂ ਸਾਰੀਆਂ ਸ਼ਾਖਾਵਾਂ ਨੂੰ ਇਕ ਵਾਰ ਇਕੱਠਿਆਂ ਕਰ ਕੇ ਏਕਤਾ, ਦੋਸਤੀ ਮਿਲਾਪ, ਭਰਪਣ ਦੀ ਇਕ ਲਹਿਰ ਪੈਦਾ ਕਰ ਦਿਤੀ ਅਤੇ ਨਫਰਤ ਦੀ ਕੰਧ ਨੂੰ ਢਾਹ ਸੁੱਟਿਆ।

ਨਾਮਧਾਰੀ ਕੇਂਦਰ ਸ੍ਰੀ ਜੀਵਨ ਨਗਰ (ਸਿਰਸਾ) ਵਿਖੇ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਵਿਚਾਰ ਵਟਾਂਦਰਾ ਕਰਦੇ ਹੋਏ । ਨਾਲ ਸਤਿਗੁਰੂ ਜਗਜੀਤ ਸਿੰਘ ਜੀ ਵੀ ਬੈਠੇ ਹਨ ।



ਗੁਰੂ ਨਾਨਕ ਨਾਮ ਲੇਵਾ ਸੰਪਰਦਾਇ ਨਿਹੰਗਾਂ ਦੇ ਤਰੁਨਾ ਦਲ ਦੇ ਮੁਖੀ ਜਥੇਦਾਰ ਬਾਬਾ ਕਾਹਨ ਸਿੰਘ ਜੀ ਪਿਛਲੇ ਸਾਲ ਸ੍ਰੀ ਭੈਣੀ ਸਾਹਿਬ ਯਾਤਰਾ ਤੇ ਆਏ । ਆਪ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਸਿਰੋਪਾਓ ਪ੍ਰਾਪਤ ਕਰ ਰਹੇ ਹਨ ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਸ ਕਾਰਜ ਨੂੰ ਜਦੋਂ ਧਰਮ ਦੀ ਸਹੀ ਪ੍ਰੀਭਾਸ਼ਾ ਦੇ ਪਰਸੰਗ ਵਿਚ ਰੱਖ ਕੇ ਵੇਖਦੇ ਹਾਂ ਤਾਂ ਉਹਨਾਂ ਦੇ ਮਹਾਨ, ਲਾਸਾਨੀ ਉਦਮ ਅਗੇ ਸਿਰ ਝੁਕਦਾ ਹੈ।

ਇਵੇਂ ਹੀ ਆਪ ਜੀ ਨੇ ਹਿੰਦੂ ਸਿਖ ਮਿਲਾਪ ਕਾਨਫਰੰਸਾਂ ਕੀਤੀਆਂ ਅਤੇ ਸ੍ਰੀ ਭੈਣੀ ਸਾਹਿਬ ਇਕ ਐਸੇ ਅਸਥਾਨ ਦੇ ਰੂਪ ਵਿਚ ਸਾਹਮਣੇ ਆਇਆ ਜਿਥੇ ਸਭ ਧਰਮਾਂ, ਸੰਪਰਦਾਵਾਂ ਅਤੇ ਪਾਰਟੀਆਂ ਦੇ ਲੋਕ ਇਕਠੇ ਹੋ ਸਕਦੇ ਹਨ।

ਵਰਤਮਾਨ ਸਮੇਂ ਵਿਚ ਮੁੜ ਧਰਮ ਦੇ ਨਾਮ ਤੇ ਹਿੰਸਾ ਅਤੇ ਪਾਪ ਨੇ ਜ਼ੋਰ ਫੜ ਲਿਆ ਹੈ। ਵਖ ਵਖ ਫਿਰਕਿਆਂ ਵਿਚ ਪ੍ਰਸਪਰ ਨਫਰਤ ਦੀ ਅੱਗ ਫੈਲ ਰਹੀ ਹੈ। ਧਰਮ ਗਿਆਨ ਅਤੇ ਖਿਮਾ ਦੀ ਥਾਂ ਤੇ ਝੂਠ, ਲੋਭ ਅਤੇ ਪਾਪ ਦਾ ਬੋਲ ਬਾਲਾ ਹੋ ਰਿਹਾ ਹੈ। ਇਸ ਦਾ ਰੂਪ ਭਾਵੇਂ ਕੁਝ ਵੀ ਹੋਵੇ ਪਰ ਹੈ ਅਧਰਮ ਦੀ ਹੀ ਗਲ। ਇਸ ਵੇਲੇ ਸਤਿ ਗੁਰੂ ਪ੍ਰਤਾਪ ਸਿੰਘ ਜੀ ਦਾ ਮਿਸ਼ਨ ਯਾਦ ਆ ਰਿਹਾ ਹੈ ਜਿਸ ਦੀ ਪੂਰਤੀ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਜਤਨਸ਼ੀਲ ਹਨ।

ਪਿਛਲੇ ਦਿਨੀਂ ਬਾਬਾ ਬੰਦਾ ਬਹਾਦਰ ਸੰਪਰਦਾਇ ਦੇ ਮੌਜੂਦਾ ਗੱਦੀ ਨਸ਼ੀਨ ਬਾਬਾ ਜਤਿੰਦਰਪਾਲ ਸਿੰਘ ਸੋਢੀ ਜੀ ਦੇ ਉੱਦਮ ਨਾਲ ਜਲੰਧਰ ਵਿਚ ਇਕ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਕੀਤੀ ਗਈ। ਭਾਵੇਂ ਇਹ ਕਾਨਫਰੰਸ ਵਿਆਪਕ ਪਧਰ ਤੇ ਨਹੀਂ ਸੀ ਪਰ ਉਦਮ ਬਹੁਤ ਸਲਾਹੁਣ ਯੋਗ ਸੀ। ਇਸ ਨੂੰ ਪਰਫੁਲਤ ਕੀਤਾ ਜਾ ਸਕਦਾ ਹੈ। ਇਸ ਵਿਚ ਉਦਾਸੀਨ ਆਸ਼ਰਮ ਜਲੰਧਰ ਸ੍ਰੀ ਪ੍ਰੀਤਮ ਭਵਨ ਦੇ ਮੌਜੂਦਾ ਗੱਦੀ ਨਸ਼ੀਨ ਸੰਤ ਸੁਆਮੀ ਈਸ਼ਰ ਦਾਸ ਜੀ ਨੇ ਕਾਨਫਰੰਸ ਵਿਚ ਵਿਚਾਰਨ ਵਾਸਤੇ ਮੁਖ ਵਿਚਾਰ "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਕਾ ਭਲਾ" ਰਖਿਆ।

ਬਾਬਾ ਬੰਦਾ ਬਹਾਦਰ ਸੰਪਰਦਾਇ ਵਿਚ ਬਹੁਤ ਸਾਰੇ ਅਨੁਯਾਈ ਸਹਿਜਧਾਰੀ ਸਿਖ ਹਨ ਅਤੇ ਮੌਜੂਦਾ ਸਮੇਂ ਵਿਚ ਉਹ ਬਹੁਤ ਵਿਚਾਰ ਗ੍ਰਸਤ ਹਨ, ਫਿਕਰਮੰਦ ਵੀ ਹਨ। ਇਹ ਬਹੁਤ ਹੈਰਾਨੀ ਵਾਲੀ ਅਤੇ ਫਿਕਰਮੰਦੀ ਦੀ ਗਲ ਹੈ ਕਿ ਕਿਸੇ ਸੰਪਰਦਾ ਵਿਚ ਏਸ ਕਾਰਨ ਅਸੰਤੋਸ਼ ਹੋਵੇ ਕਿ ਉਸ ਵਿਚ ਕੁਝ ਪੈਰੋਕਾਰ ਕੇਸਾਧਾਰੀ—ਅੰਮ੍ਰਿਤਧਾਰੀ ਹਨ ਅਤੇ ਕੁਝ ਕੇਸ ਰਹਿਤ। ਇਹ ਸਿਖ ਸਮਾਜ ਵਿਚ ਧਰਮ ਦੀ ਨਿਘਰੀ ਹੋਈ ਹਾਲਤ ਦੇ ਪ੍ਰਤੀਕ ਹਨ। ਗੁਰੂ ਨਾਨਕ ਦੇ ਪੰਥ ਦੀ ਇਕ ਸ਼ਾਖ ਵਿਚ ਇਹ ਫਿਕਰਮੰਦੀ ਹੋਵੇ ਅਤੇ ਗੁਰੂ ਨਾਨਕ ਦਾ ਉਪਦੇਸ਼ ਸਭ ਵਰਨਾਂ ਆਸ਼ਰਮਾਂ ਤੇ ਧਰਮਾਂ ਲਈ ਸਾਂਝਾ ਹੋਵੇ ਇਹ ਕਿਹੋ ਜਿਹੀ ਵਿਡੰਬਣਾ ਹੈ। ਇਹ ਨਾਨਕ ਮਾਰਗ ਵਲੋਂ ਵਿਮੁਖਤਾ ਹੈ। ਸਾਡੀ ਸਿਖੀ ਗੁਰੂ ਵਿਅਕਤੀਆਂ ਤੇ ਕਿਸੇ ਵੀ ਪ੍ਰਕਾਰ ਦੇ ਅਧਿਕਾਰ ਕਰ ਕੇ ਨਹੀਂ ਸਗੋਂ ਉਹਨਾਂ ਦੇ ਹੁਕਮਾਂ ਪ੍ਰਤੀ ਸ਼ਰਧਾ ਕਰ ਕੇ ਹੈ। ਜੇ ਉਹਨਾਂ ਦੇ ਹੁਕਮਾਂ ਦੀ ਪ੍ਰਤੀਪਾਲਨਾ ਨਹੀਂ, ਜੇ ਦੂਤੀਆਂ ਭਾਵ ਰਖਦੇ ਹਾਂ, ਜੇ ਅਸੀਂ ਸਭ ਇਨਸਾਨਾਂ ਨੂੰ ਅਲਹ ਦੇ ਨੂਰ ਤੋਂ ਉਪਜੇ ਨਹੀਂ ਮੰਨਦੇ, ਜੇ ਹਿੰਦੂ ਤੁਰਕ ਮੌਨੇ ਸਨਿਆਸੀ ਜੋਗੀ ਬ੍ਰਹਮਚਾਰੀ ਜੋਗੀਆਂ ਅਤੇ ਹੋਰ ਦੁਨੀਆਂ ਦੇ ਭੇਖਾਂ ਨੂੰ ਮਾਨਸ ਕੀ ਜਾਤ ਨਹੀਂ ਸਮਝਦੇ, ਜੇ ਰਬ ਦੀ ਪੈਦਾਵਾਰ ਇਨਸਾਨ ਨਾਲ ਨਫਰਤ ਕਰਦੇ ਹਾਂ, ਕਤਲ ਕਰਦੇ ਹਾਂ ਤਾਂ ਅਸੀਂ ਸਿਖ ਨਹੀਂ। ਨਾ ਗੁਰੂ ਨਾਨਕ ਦੇ ਨਾ ਗੁਰੂ ਗੋਬਿੰਦ ਸਿੰਘ ਦੇ ਨਾ ਗੁਰੂ ਗਰੰਥ ਸਾਹਿਬ ਦੇ ਅਤੇ ਨਾ ਹੀ ਗੁਰੂ ਪ੍ਰਤਾਪ ਸਿੰਘ ਜੀ ਦੇ।

ਸਮੇਂ ਦੀ ਲੋੜ ਹੈ ਕਿ ਪਹਿਲਾਂ ਗੁਰੂ ਨਾਨਕ ਪੰਥੀਆਂ ਵਿਚ ਏਕਤਾ ਤੇ ਪਿਆਰ ਹੋਵੇ ਫੇਰ ਦੂਸਰੇ ਗਵਾਂਢੀ ਧਰਮਾਂ ਪ੍ਰਤੀ ਪਰੇਮ ਅਤੇ ਫੇਰ ਸਾਰੀ ਲੋਕਾਈ ਵਿਚ 'ਹਭ ਸਮਾਣੀ ਜੋਤਿ' ਦੇ ਦਰਸ਼ਨ ਕਰਵਾਏ ਜਾਣ। ਫਿਰ ਜਿਸ ਪ੍ਰਭੁਤਾ ਵਾਸਤੇ ਪਾਪ ਹੋ ਰਹੇ ਹਨ ਉਹ ਆਪ ਹੀ ਮਿਲ ਜਾਵੇ। ਸੰਤ ਮਲੂਕ ਦਾਸ ਜੀ ਅਨੁਸਾਰ

ਪ੍ਰਭੁਤਾ ਹੀ ਕੋ ਸਭ ਮਰੈਂ
ਪ੍ਰਭੁ ਕੋ ਮਰੈ ਨਾ ਕੋਇ
ਜੋ ਕੋਈ ਪ੍ਰਭੁ ਕੋ ਮਰੇ
ਤੋ ਪ੍ਰਭੁਤਾ ਦਾਸੀ ਹੋਇ ॥

—ਜਗਦੀਸ਼ ਸਿੰਘ



# ਸਤਿ ਉਪਦੇਸ਼

(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਉਪਦੇਸ਼ ਟੇਪਾਂ ਤੇ ਰਿਕਾਰਡ ਹੋਏ ਅੱਜ ਤਕ ਸੰਗਤਾਂ ਸਰਵਣ ਕਰਦੀਆਂ ਹਨ। ਇਹ ਸ਼ੁਭ ਉਪਦੇਸ਼ ਧਰਮ ਉਤੇ ਚਲਣ ਅਤੇ ਸ਼ੁਭ ਕਰਮਾਂ ਦੀ ਪ੍ਰੇਰਣਾ ਨਾਲ ਭਰੇ ਹੁੰਦੇ ਹਨ। ਭਰਵੀਂ ਆਵਾਜ਼ ਵਿਚ ਸਾਦੀ ਬੋਲੀ ਵਿਚ ਬਹੁਤ ਉਚੀਆਂ ਗੱਲਾਂ ਹੁੰਦੀਆਂ ਹਨ। ਬੈਂਕੋਕ(ਥਾਈਲੈਂਡ)ਵਿਚ ਦਿਤੇ ੨੩ ਨਵੰਬਰ ੧੯੪੮ ਦੇ ਇਕ ਭਾਸ਼ਣ ਵਿਚੋਂ ਕੁਝ ਅੰਸ਼ ਇਥੇ ਪ੍ਰਕਾਸ਼ਤ ਕਰ ਰਹੇ ਹਾਂ)। —ਸੰਪਾਦਕ

—ਪਹਿਲੀ ਚੀਜ਼ ਸਭ ਤੋਂ ਵੱਡੀ ਇਹ ਹੈ ਕਿ ਜਿਤਨਾ ਚਿਰ ਪੁਰਸ਼ ਦੇ ਵਿਚ ਆਤਮਿਕ ਤਾਕਤ ਨਹੀਂ ਹੁੰਦੀ। ਜਿੰਨਾ ਚਿਰ ਇਹਦਾ ਆਤਮਾ ਪ੍ਰਬਲ ਨਹੀਂ ਹੁੰਦਾ ਉਨਾਂ ਚਿਰ ਭਾਵੇਂ ਇਹਦੇ ਕੋਲ ਹਥਿਆਰ ਪਏ ਹੋਣ, ਕੁਝ ਹੋਵੇ।...ਉਹ ਹੀ ਅਰਜਨ ਸੀ ਜਿਸ ਵੇਲੇ ਕ੍ਰਿਸ਼ਨ ਮਹਾਰਾਜ ਨੇ ਸਰੀਰ ਦਾ ਓਹਲਾ ਕਰ ਲਿਆ। ਉਸ ਨੂੰ ਸੱਟ ਵਜ ਗਈ। ਭੀਲ ਉਹਦੇ ਕੋਲੋਂ ਗੋਪੀਆਂ ਖੋਹ ਕੇ ਲੈ ਗਏ।

ਸਮਾਂ ਕਰੈ ਨਰ ਕਿਆ ਕਰੈ, ਸਮਾਂ ਸਮਾਂ ਸਮਰਥ
ਵਹੀ ਅਰਜਨ ਵਹੀ ਧਨਸ਼ ਬਾਣ, ਵਹੀ ਅਰਜਨ ਕੇ ਰੱਥ।

ਆਤਮਾ ਕਮਜ਼ੋਰ ਹੋ ਗਿਆ। ਪਹਿਲੇ ਵੀ ਹੋਇਆ। ਕ੍ਰਿਸ਼ਨ ਮਹਾਰਾਜ ਨੇ ਗੀਤਾ ਦਾ ਉਪਦੇਸ਼ ਦਿਤਾ ਤਾਂ ਅਰਜਨ ਨੂੰ ਖੜਾ ਕੀਤਾ।

—ਇਕ ਚੀਜ਼ ਦੀ ਬੜੀ ਜ਼ਰੂਰਤ ਹੈ। ਸਾਡਾ ਨਾਤਾ ਪੰਜਾਬੀ ਹੋਣ ਕਰ ਕੇ ਸਿੱਖ ਹੋਣ ਕਰ ਕੇ ਫੇਰ ਉਦੂੰ ਅਗੇ ਹਿੰਦੁਸਤਾਨੀ ਹੋਣ ਕਰ ਕੇ ਬੜਾ ਵੱਡਾ ਹੈ। ਔਰ ਸਾਨੂੰ ਏਥੇ ਆ ਕੇ ਦੂਸਰੇ ਮੁਲਕ ਵਿਚ,ਜਿਹੜੇ ਲੋਕ ਇਹ ਖਿਆਲ ਕਰਦੇ ਹਨ ਕਿ ਇਹ ਅਕਾਲੀ ਹੈ, ਇਹ ਕੂਕਾ ਹੈ, ਇਹ ਸਹਿਜ-ਧਾਰੀ ਐ ਇਹ ਮੋਨਾ ਏ ਇਹ ਕੇਸਾਂ ਵਾਲਾ ਏ, ਇਹਦੀ ਪੱਗ ਕਾਲੀ ਐ, ਇਹਦੀ ਚਿੱਟੀ ਐ, ਏਸ ਗੱਲ ਵਲ ਧਿਆਨ ਨਹੀਂ ਕਰਨਾ ਚਾਹੀਦਾ। ਇਹ ਬੜਾ ਇਕ ਜ਼ਰੂਰੀ ਮਾਮਲੇ ਪਰ ਇਹਦੇ ਵਾਸਤੇ ਲੋੜ ਇਹੋ ਹੀ ਹੈ ਸਭ ਤੋਂ ਵਡੀ। ਸਿਖ ਜੋ ਹੈ ਉਹ ਰੋਜ਼ ਬਾਣੀ ਪੜ੍ਹਦੇ ਔਰ ਬਾਣੀ 'ਚੋਂ ਪੜ੍ਹਦੇ ਜਪੁ ਸਾਹਿਬ ਜ਼ਰੂਰ। ਫੇਰ ਕੀ ਪੜ੍ਹਦੇ ਉਥੇ?

ਭਰੀਐ ਹੱਥੁ ਪੈਰੁ ਤਨੁ ਦੇਹ, ਪਾਣੀ ਧੋਤੈ ਉਤਰਸੁ ਖੇਹ।
ਮੂਤ ਪਲੀਤੀ ਕਪੜੁ ਹੋਇ, ਦੇ ਸਾਬੂਣੁ ਲਈਐ ਓਹੁ ਧੋਇ।
ਭਰੀਐ ਮਤਿ ਪਾਪਾ ਕੈ ਸੰਗਿ, ਓਹੁ ਧੋਪੈ ਨਾਵੈ ਕੈ ਰੰਗਿ॥

ਕੋਈ ਇਹਨਾਂ ਦੇ ਅਰਥ ਕਰਨ ਦੀ ਲੋੜ ਨਹੀਂ। ਗੁਰਬਾਣੀ ਦੇ ਅਰਥ ਨਹੀਂ ਹੋ ਸਕਦੇ। ਪਰ ਸਮਝੋ ਤੇ ਸਮਝ ਵਿਚ ਆ ਜਾਂਦੀ ਏ।

ਭਰੀਐ ਮਤਿ ਪਾਪਾ ਕੈ ਸੰਗਿ, ਓਹੁ ਧੋਪੈ ਨਾਵੈ ਕੈ ਰੰਗਿ।

ਜਿਤਨਾ ਚਿਰ ਤੁਹਾਡੀ ਆਤਮਾ ਨਾਮ ਜਪ ਕੇ ਤਾਕਤ ਵਾਲੀ ਨਹੀਂ ਬਣ ਜਾਂਦੀ ਤੁਸੀਂ ਕੋਈ ਮੁਲਕ ਦਾ ਕੰਮ ਕੋਈ ਕੁਰਬਾਨੀ ਦਾ ਕੰਮ ਕੋਈ ਪਰਉਪਕਾਰ ਦਾ ਕੰਮ ਨਹੀਂ ਕਰ ਸਕਦੇ। ਸਭ ਤੋਂ ਵੱਡੀ ਚੀਜ਼ ਇਹ ਜ਼ਰੂਰੀ ਹੈ ਕਿ ਨਿਤਨੇਮ।

ਹੁਕਮ ਤੇ ਇਹ ਹੈ ਕਿ ਕੋਈ ਦਮ ਨਾ ਵਿਹਲਾ ਜਾਵੇ। ਛੋਟ ਕਰਦਿਆਂ ਸਤਿਗੁਰਾਂ ਦੇ ਵਕਤ ਇਹ ਨਾਮਧਾਰੀ ਦੀ ਰੋਜ਼ ਦੀ ਵੇਲੇ ਦੀ ਵੰਡ ਸੀ ਕਿ ਜਿਹੜਾ ਬਿਹੰਗਮ ਸਾਧ ਹੋਵੇ ਉਹ ਪੰਜ ਪਾਠ ਜਪੁ ਜਾਪ ਦੇ ਕਰੇ। ਪੰਜ ਗਰੰਥ ਬਾਣੀ ਪੜ੍ਹੇ। ਪੰਜ ਮਾਲਾ ਪੱਕੀਆਂ ਭਜਨ ਦੀਆਂ ਫੇਰੇ, ਇਕ ਮਾਲਾ ਭਗਉਤੀਆਂ ਦੀ ਫੇਰੇ, ਚੰਡੀ ਦੀ ਵਾਰ ਦਾ ਪਾਠ ਕਰੇ, ਪ੍ਰਸ਼ਾਦਾ ਆਪ ਪਕਾ ਕੇ ਛੱਕੇ। ਸੌ ਪਤਰਾ ਗਰੰਥ ਸਾਹਿਬ ਦਾ ਪੜ੍ਹੇ। ਤੇ ਗ੍ਰਿਸਥੀ ਦੀ ਮਰਿਆਦਾ ਇਹ ਪਈ ਘਟ ਤੋਂ ਘਟ ਜਪੁ ਜਾਪੁ ਹਜ਼ਾਰੇ ਸ਼ਬਦ। ਸਤਿਗੁਰਾਂ ਨੇ ਇਓਂ ਲਿਖਿਐ ਹੁਕਮਨਾਮੇ ਵਿਚ ਭਾਈ ਬਣ ਆਵੈ ਤਾਂ ਪੰਜ ਗਰੰਥ ਕੰਠ ਕਰਨੇ ਜ਼ਰੂਰੀ। ਇਓਂ ਨਹੀਂ ਜਿਵੇਂ ਮੈਨੂੰ ਮਗਰੋਂ ਪਤਾ ਲਗੈ। ਮੈਂ ਅੱਜ ਆਖਾਂ ਕਿ ਸਾਡੇ ਆਸਾ ਦੀ ਵਾਰ ਵਾਲੇ ਤੁਕਾਂ ਕਿਓਂ ਭੁਲਦੇ ਹਨ ? ਉਹ ਬੱਤੀਆਂ ਦਿਤੀਆਂ ਬੁਝਾ। ਉਹ ਪੋਥੀ ਰੱਖ ਕੇ ਰੋਜ਼ ਆਸਾ ਦੀ ਵਾਰ ਪੜ੍ਹਦੇ ਨੇ

ਭਾਈ ਬਣ ਆਵੇ ਤਾਂ ਪੰਜ ਗਰੰਥ ਪੜ੍ਹਣੇ ਜ਼ਰੂਰੀ ਨਹੀਂ ਤਾਂ ਰਹਿਰਾਸ, ਜਪੁ ਜਾਪ,ਆਰਤੀ ਸੋਹਿਲਾ,ਸੁਖਮਣੀ, ਆਸਾ ਦੀ ਵਾਰ। ਫੇਰ ਜੇ ਨਹੀਂ ਤਾਂ ਜਪੁ ਜਾਪ ਰਹਿਰਾਸ ਆਰਤੀ ਸੋਹਿਲਾ ਤੇ ਚੰਡੀ ਦੀ ਵਾਰ ਇਹ ਪੰਜ ਜ਼ਰੂਰ ਪੜ੍ਹਨੀਆਂ। ਘੱਟ ਤੋਂ ਘੱਟ ਹਰ ਨਾਮਧਾਰੀ ਦਾ ਇਹ ਫਰਜ਼ ਹੈ। ਔਰ ਇਹ ਬਾਣੀ ਕੰਠ ਹੋਣੀ ਚਾਹੀਦੀ ਹੈ। ਸਤਿਗੁਰਾਂ ਦਾ ਕੰਠ ਕਰਨ ਵਾਸਤੇ ਹੁਕਮ ਹੈ ਸਭ ਨੂੰ। ਸਭ ਨੇ ਬਾਣੀ ਕੰਠ ਕਰਨੀ—ਬੁਢੇ ਬਾਲੇ ਨੇ ਮਾਈ ਬੀਬੀ ਨੇ। ਹੁਣ ਤੁਸੀਂ ਵੀ ਆਪਣਾ ਖਿਆਲ ਕਰ ਲੌ। ਅਸੀਂ ਇਹ ਪੰਜਾਬ ਵਿਚ ਪ੍ਰਚਲਤ ਕਰ ਆਏ ਹਾਂ ਇਥੋਂ ਦਾ ਮੈਨੂੰ ਪਤਾ ਨਹੀਂ ਕਿ ਕੀ ਸਾਨੂੰ ਕਰਨਾ ਪਵੇਗਾ—ਕਿ ਕੋਈ ਲੜਕੀ ਲੜਕਾ ਕਮ ਸੇ ਕਮ ਪੰਜ ਗਰੰਥ ਨਾ ਪੜ੍ਹਿਆ ਹੋਵੇ, ਜਿਥੋਂ ਸਾਡੀ ਮਰਜ਼ੀ ਹੈ ਸੁਣੀਏ, ਅਸੀਂ ਉਹਦਾ ਅਨੰਦ ਨਹੀਂ ਕਰਦੇ ਉਥੇ।

ਜੇ ਤੁਹਾਡੀ ਆਤਮਾ ਸ਼ੁਧ ਹੋ ਜਾਏ ਤੁਹਾਡਾ ਸ਼ੀਸ਼ਾ ਸਾਫ ਹੋ ਜਾਏ, ਤੁਹਾਨੂੰ ਬੁਰਾ ਕੌਣ ਕੋਈ ਲਗੇ ? ਫੇਰ ਤੁਸੀਂ ਕਿਸੇ ਨਾਲ ਬੁਰਿਆਈ ਕਰ ਨਹੀਂ ਸਕਦੇ। ਤੁਹਾਡਾ ਮਨ ਹੀ ਇਹ ਗੱਲ ਮੰਨ ਲਏਗਾ ਜਦੋਂ ਅੰਦਰ ਚਾਨਣ ਹੋਵੇਗਾ ਕਿ ਮੇਰੇ ਵਰਗਾ ਬੁਰਾ ਤਾਂ ਕੋਈ ਨਹੀਂ।

ਸਤਿਗੁਰਾਂ ਅਗੇ ਅਰਦਾਸ ਕਰੋ ਔਰ ਅਰਦਾਸ ਕਰਕੇ ਸਤਿਗੁਰਾਂ ਕੋਲੋਂ ਸਿੱਖੀ ਦਾਨ, ਨਾਮ ਦਾਨ, ਸਿਦਕ ਦਾਨ ਮੰਗੋ ਔਰ ਅਸੀਂ ਸਾਰੇ ਰਲ ਕੇ ਇਕ ਗੁਰੂ ਦੇ ਹੋ ਕੇ ਸਿੱਖ ਅਗਰ ਐਸ ਵਕਤ ਹਿੰਦੂ ਸਿਖ ਨਾ ਰਲਣਗੇ। ਮੈਨੂੰ ਸੱਤ ਅਠ ਸਾਲ ਹੋ ਗਏ ਨੇ ਏਸ ਕੰਮ ਨੂੰ ਲਗਿਆਂ ਨੂੰ। ਮੈਂ ਇਹ ਅਰਜ਼ ਬੇਨਤੀ ਕਰੀ ਗਿਆਂ ਹੁਣ ਤੱਕ। ਅਗੇ ਵੀ ਕੀਤੀ ਪਰ ਬਦਕਿਸਮਤੀ ਮੁਲਕ ਦੀ ਕਿ ਲੋਕਾਂ ਦੇ ਦਿਲ ਖਬਰ ਨਹੀਂ ਕਿਹੜੀ ਚੀਜ਼ ਹੈ ਜਿਹੜੀ ਪਾੜਦੀ ਹੈ ? ਜਿਹੜੇ ਉਹ ਆਦਮੀ ਹਨ ਜਿਨ੍ਹਾਂ ਨੂੰ ਏਸ ਗੱਲ ਦਾ ਫਾਇਦਾ ਪਹੁੰਚਦੈ। ਸਤ ਸਾਲ ਹੋਏ ਹੁਣ, ਕਾਨਫਰੰਸ ਕੀਤੀ ਹਿੰਦੂ ਸਿਖ ਮਿਲਾਪ ਭੈਣੀ ਸਾਹਿਬ। ਜਿਦੇ 'ਚ ਦੱਬ ਕੇ ਅਰਜ ਬੇਨਤੀ ਕੀਤੀ ਪਰ ਕੁਦਰਤ, ਕਈਆਂ ਸਰੀਰਾਂ ਨੇ ਅਖਬਾਰਾਂ ਵਿਚ ਇਹ ਲਿਖਿਆ ਜਿਹੜੇ ਭੈਣੀ ਸਹਿਬ ਅਗੇ ਲਿਖਦੇ ਸੀ। ''ਕੂਕਿਆਂ ਦੀ ਭੈਣੀ 'ਚ ਕਾਨਫਰੰਸ ਹੋ ਰਹੀ ਹੈ ਉਹ ਪੰਥ ਦੀ ਪ੍ਰਤੀਨਿਧ ਨਹੀਂ।'' ਅੱਛਾ ਜੋ ਉਹਨਾਂ ਦੀ ਰਜਾ। ਹੁਣ ਸਾਨੂੰ ਬੜੀ ਖੁਸ਼ੀ ਹੈ ਇਸ ਗਲ ਦੀ। ਮਾਸਟਰ ਤਾਰਾ ਸਿੰਘ ਜੀ ਵੀ ਇਹੋ ਗਲ ਕਹਿੰਦੇ ਹਨ ਕਿ ਹਿੰਦੂ ਤੇ ਸਿਖ ਵੱਖੋ ਵੱਖਰੇ ਨਹੀਂ ਹੋ ਸਕਦੇ। ਉਹ ਹੁਣ ਸਾਡੇ ਸਾਥੀ ਬਣੇ ਹਨ। ਸਾਨੂੰ ਖੁਸ਼ੀ ਹੈ ਕਿ ਗੁਰੂ ਕ੍ਰਿਪਾ ਕਰੇਗਾ ਤੇ ਜੁੜ ਕੇ ਬਹਿ ਜਾਣਂਗੇ ਤੇ ਦਿਨ ਕੱਢ ਲੈਣਗੇ ਨਹੀਂ ਤਾਂ ਨੁਕਸਾਨ ਦੋਹਾਂ ਧਿਰਾਂ ਨੂੰ ਪਹੁੰਚ ਸਕਦੈ। ਕਿਸੇ ਨੂੰ ਥੋਹੜਾ ਪਹੁੰਚੇ ਕਿਸੇ ਨੂੰ ਬਹੁਤਾ।

ਏਥੇ ਤੁਸੀਂ ਜਿਹੜੇ ਸਰੀਰ ਬੈਠੇ ਹੋ ਏਥੇ ਇਓਂ ਨਾ ਵੇਖਿਆ ਕਰੋ ਭਈ ਇਹ ਹਿੰਦੂ ਐ, ਸਿੱਖ ਐ, ਇਹ ਮੋਨਾ ਹੈ, ਦਾਹੜੀ ਵਾਲਾ ਹੈ ਕੇਸਾਂ ਵਾਲਾ ਹੈ। ਇਹ ਕਾਲੀ ਪੱਗ ਵਾਲਾ ਹੈ ਇਹ ਚਿਟੀ ਵਾਲਾ ਹੈ, ਇਹ ਕਿਰਪਾਨ ਵਾਲਾ ਹੈ, ਇਹ ਮਾਲਾ ਵਾਲਾ ਹੈ। ਤੁਸੀਂ ਹਿੰਦੁਸਤਾਨੀ ਏਥੇ ਆਏ ਹੋਏ ਹੋ। ਜੇ ਤੁਸੀਂ ਰਲ ਕੇ ਬਹਿ ਕੇ ਔਰ ਬਈ ਸਭ ਆਪੋ ਆਪਣੇ ਇਸ਼ਟ ਨੂੰ ਅਰਾਧੇ। ਮੈਂ ਜਿਹੜੀਆਂ ਗੱਲਾਂ ਕੀਤੀਆਂ ਹਨ ਇਹ ਨੌਜਵਾਨਾਂ ਦੇ ਕੰਨਾਂ ਵਿਚ ਪਈਆਂ ਹੋਣਈਆਂ ਔਰ ਉਹ ਮੇਰੀ ਗਲ ਵਲ ਧਿਆਨ ਦੇਣਗੇ। ਕਿਉਂਕਿ ਹੁਣ ਇਹ ਗੱਲ ਮੈਨੂੰ ਏਸੇ ਕਰਕੇ ਕਹਿਣੀ ਪੈਂਦੀ ਹੈ ਭਵਿਸ਼ ਜਿਹੜਾ ਅਗੋਂ ਆ ਰਿਹਾ ਹੈ ਉਹ ਅਜੇ ਬੜਾ ਸਮਾਂ ਖਰਾਬ ਹੈ।

—ਮੇਰਾ ਚਿਤ ਨਹੀਂ ਕਰਦਾ ਇਹ ਗਲ ਕਹਿਣ ਨੂੰ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਜੇ ਸਾਡੇ ਵਿਚ ਵੀ ਹਿੰਦੁਸਤਾਨੀਆਂ ਕੋਲ ਵੀ, ਹਿੰਦੂ ਸਿੱਖਾਂ ਕੋਲ ਵੀ ਅਜੇ ਕਈ ਲੜਕੀਆਂ ਮੁਸਲਮਾਨਾ ਦੀਆਂ ਹੋਣਗੀਆਂ ਸਾਡੇ ਘਰਾਂ ਵਿਚ। ਲੇਕਿਨ ਇਹ ਕੋਈ ਆਦਮੀਅਤ ਨਹੀਂ ਹੈ। ਜਿਹਨਾਂ ਜਬਰਨ ਫੜ ਕੇ ਕਿਸੇ ਨੇ ਰਖਿਆ ਹੈ। ਇਹ ਕੋਈ ਆਦਮੀ ਪੁਣੇ ਦਾ ਕੰਮ ਨਹੀਂ ਭਾਵੇਂ ਕਿਸੇ ਨੇ ਕੀਤਾ ਹੈ। ਸਾਡੀਆਂ ਹਜ਼ਾਰਾਂ ਲੜਕੀਆਂ ਅਜੇ ਓਧਰ ਹਨ।

ਮਾਈਆਂ ਬੀਬੀਆਂ ਅਗੇ ਅਰਜ ਐ ਤੁਹਾਨੂੰ ਬੜਾ ਵਕਤ ਮਿਲਦਾ ਹੈ। ਚੱਕੀਆਂ ਨਹੀਂ ਤੁਸੀਂ ਪੀਂਹਦੀਆਂ, ਚਰਖੇ ਨਹੀਂ ਕੱਤਦੀਆਂ ਤੁਸੀਂ ਓਨੀ ਮਾਲਾ ਹੋਰ ਫੇਰਿਆ ਕਰੋ। ਤੁਹਾਡੇ ਬੱਚੇ ਤੁਹਾਡੀ ਸੰਤਾਨ ਜਿਹੜੀ ਹੈ ਉਹ ਇਹੋ ਜਿਹੀ ਪੈਦਾ ਹੋਵੇ ਕਿ ਭਗਤ ਜੰਮਣ, ਸੂਰਮੇ ਜੰਮਣ, ਦਾਤੇ ਜੰਮਣ, ਸਿੱਖ ਪੈਦਾ ਹੋਣ ਆਦਮੀ ਪੈਦਾ ਹੋਣ।



# ਪੰਜਾਬੀਅਤ ਤੇ ਪੰਜਾਬੀ

ਅਮਰ ਭਾਰਤੀ

ਵਰਿਆਮ ਦੇ ਪਿਛਲੇ ਅੰਕ ਵਿਚ ਅਸੀਂ ਪਾਕਿਸਤਾਨੀ ਲੇਖਕ ਆਸਫ ਸ਼ਾਹਕਾਰ ਦਾ ਪਰਚਾ ਛਾਪਿਆ ਸੀ। ਉਸ ਪਰਚੇ ਵਿਚ ਉਠਾਏ ਨੁਕਤਿਆਂ ਸੰਬੰਧੀ ਪ੍ਰਸਿਧ ਵਿਦਵਾਨ ਡਾ: ਅਮਰ ਭਾਰਤੀ ਨੇ ਇਕ ਭਾਵ ਪੂਰਤ ਲੇਖ ਭੇਜਿਆ ਹੈ। ਨਿਸਚੇ ਹੀ ਭਾਰਤੀ ਜੀ ਦਾ ਇਹ ਲੇਖ ਵੀ ਮਹੱਤਵ ਪੂਰਨ ਵਿਆਖਿਆ ਕਰਦਾ ਹੋਇਆ ਆਸਫ ਸ਼ਾਹਕਾਰ ਦੇ ਲੇਖ ਵਿਚਲੇ ਪ੍ਰਸ਼ਨ ਚਿਨ੍ਹਾਂ ਦਾ ਉੱਤਰ ਦਿੰਦਾ ਹੈ। ਇਸ ਬਾਰੇ ਹੋਰ ਵਿਦਵਾਨਾਂ ਦੇ ਲੇਖਾਂ ਨੂੰ ਅਸੀਂ ਜੀਓ ਆਇਆਂ ਕਹਾਂਗੇ।

—ਸੰਪਾਦਕ

੧ ਓ

ਸਤਿਗੁਰੁ ਪ੍ਰਸਾਦਿ

ਪਿਆਰੇ ਜਗਦੀਸ਼ ਜੀ,

ਸਤਿ ਸ੍ਰੀ ਅਕਾਲ

'ਵਰਿਆਮ' ਦੇ ਅਗਸਤ-ਸਿਤੰਬਰ ਅੰਕ ਵਿਚ 'ਤੀਜੀ ਵਿਸ਼ਵ ਪੰਜਾਬੀ ਕਾਨਫਰੰਸ (ਬੈਂਕੌਕ) ਦੀ ਤੁਹਾਡੀ ਰਿਪੋਰਟ ਵਧੀਆ ਰਹੀ ਹੈ। ਸੰਤੁਲਿਤ ਤੇ ਸਾਰਥਕ। ਤੁਸਾਂ ਸਭ ਕੁਝ ਧਿਆਨ ਨਾਲ ਵੇਖਿਆ, ਸੁਣਿਆਂ ਤੇ ਸੁਚੱਜ ਨਾਲ ਪੇਸ਼ ਕੀਤਾ ਹੈ। ਪਰ ਇਕ ਗੱਲ ਵਿਚ ਜਾਪਦੈ, ਤੁਸਾਂ ਉਚੇਚ ਤੋਂ ਕੰਮ ਲਿਆ ਹੈ। ਉਹ ਉਚੇਚ ਹੈ 'ਆਸਫ ਸ਼ਾਹਕਾਰ' ਨੂੰ ਉਚੇਚੇ ਢੰਗ ਨਾਲ ਪੇਸ਼ ਕਰਨ ਦਾ। ਤੁਸਾਂ ਕਾਨਫਰੰਸ ਵਿਚ ਪੜ੍ਹੇ ਗਏ ਸਾਰੇ ਪਰਚਿਆਂ ਵਿਚੋਂ ਕੇਵਲ ਆਸਫ ਸ਼ਾਹਕਾਰ ਦਾ ਪਰਚਾ ਛਾਪ ਕੇ ਤੇ ਉਸ ਬਾਰੇ ਉਚੇਚੀ ਟਿੱਪਣੀ ਲਿਖ ਕੇ ਇਕ ਤਰ੍ਹਾਂ ਨਾਲ ਇਹ ਦਰਸਾ ਦਿੱਤਾ ਹੈ ਕਿ ਸਾਰੀ ਕਾਨਫਰੰਸ ਵਿਚ ਇਕੋ ਆਸਫ ਸ਼ਾਹਕਾਰ ਹੀ 'ਖਾਸ' ਗੱਲ ਕਹਿ ਗਿਆ ਹੈ, "ਅਹਿਮ ਪ੍ਰਸ਼ਨ-ਚਿੰਨ੍ਹ ਖੜੇ" ਕਰ ਗਿਆ ਹੈ।

ਤੁਹਾਡੇ ਇਸ ਉਚੇਚ ਤੇ ਆਸਫ ਸ਼ਾਹਕਾਰ ਦੇ ਅਹਿਮ ਪ੍ਰਸ਼ਨ ਚਿੰਨ੍ਹਾਂ ਨੂੰ ਜੇ ਹੁੰਗਾਰਾ ਨਾ ਮਿਲੇ ਤਾਂ ਗੱਲ ਅਧੂਰੀ ਹੀ ਰਹਿ ਜਾਏਗੀ। ਸੋ ਆਸ ਕਰਦਾ ਹਾਂ ਕਿ ਉਸਦੇ ਅਹਿਮ ਪ੍ਰਸ਼ਨ ਚਿੰਨ੍ਹਾਂ ਦੇ ਉੱਤਰਾਂ ਨੂੰ ਵੀ ਤੁਸੀਂ ਓਵੇਂ ਹੀ ਅਹਿਮ ਉੱਤਰ ਮੰਨ ਕੇ ਇਸ ਭੂਮਿਕਾ ਸਮੇਤ ਛਾਪੋਗੇ।

ਸੱਬਬ ਨਾਲ ਪਥਈਯਾ ਬੀਚ ਤੋਂ ਮੁੜਦਿਆਂ ਹੋਇਆਂ ਆਸਫ ਸ਼ਾਹਕਾਰ ਨਾਲ ਕੁਝ ਸਮਾ ਗੱਲਬਾਤ ਕਰਨ ਦਾ ਮੌਕਾ ਮੈਨੂੰ ਵੀ ਮਿਲ ਗਿਆ ਸੀ। ਸੁਭਾਵਕ ਹੀ ਸੀ ਕਿ ਗੱਲ ਬਾਤ ਉਸ ਦੇ ਪਰਚੇ ਨਾਲ ਸਬੰਧਤ ਹੁੰਦੀ।

ਮੇਰਾ ਪਹਿਲਾ ਸਵਾਲ ਹੀ ਇਹ ਸੀ ਕਿ ਪਾਕਿਸਤਾਨੀ ਪੰਜਾਬੀ ਲੇਖਕ ਜਾਂ ਵਿਚਾਰਕ ਦੇਸ਼ ਦੀ ਵੰਡ (੧੯੪੭ ਦੀ) ਬਾਰੇ ਕਿਵੇਂ ਸੋਚਦੇ ਨੇ? ਉਸ ਦਾ ਜਵਾਬ ਸਪਸ਼ਟ ਸੀ ਕਿ ਉਸ ਵੰਡ ਦਾ ਆਧਾਰ ਮਜ਼ਹਬ ਸੀ—ਜੋ ਕਿ ਕਿਸੇ ਦੇਸ਼ ਦੀ ਕਾਇਮੀ ਲਈ ਤਰਕ ਸੰਗਤ ਆਧਾਰ ਨਹੀਂ ਹੋ ਸਕਦਾ। 'ਬੋਲੀ' ਅਤੇ 'ਕੌਮੀਅਤ' ਦਾ ਵੀ ਆਧਾਰ 'ਮਜ਼ਹਬ' ਨਹੀਂ ਹੋ ਸਕਦਾ—ਇਹ ਗੱਲ ਉਸ ਦੇ ਪਰਚੇ ਵਿਚੋਂ ਸਪਸ਼ਟ ਹੈ। ਦੇਸ਼ ਭਗਤੀ (ਸੌੜੀ ਪੰਜਾਬੀਅਤ ਦੇ ਅਰਥਾਂ ਵਿਚ) ਦਾ ਆਧਾਰ ਵੀ ਮਜ਼ਹਬ ਨਹੀਂ ਹੋ ਸਕਦਾ—ਇਹ ਗੱਲ ਵੀ ਉਸ ਦੇ ਪਰਚੇ ਵਿਚੋਂ ਸਪਸ਼ਟ ਹੈ। ਇਸ ਦੇ ਬਾਵਜੂਦ

ਆਸਫ਼ ਸ਼ਾਹਕਾਰ ਨੇ ਕੁਝ ਤਾਂ ਆਪਣੇ ਪਰਚੇ ਵਿਚ ਅਤੇ ਕੁਝ ਜ਼ਬਾਨੀ—ਇਹੋ ਜਿਹੇ ਸਵਾਲ ਉਠਾਏ ਹਨ ਤੇ ਉਚੇਚ ਦੀ ਮੰਗ ਕੀਤੀ ਹੈ—ਜਿਸ ਦਾ ਸੰਬੰਧ ਸਿੱਧੇ ਰੂਪ ਵਿਚ ਮਜ਼ਹਬ ਨਾਲ ਹੀ ਹੈ—ਹੋਰ ਕਿਸੇ ਚੀਜ਼ ਨਾਲ ਨਹੀਂ। ਉਸ ਨੇ ਆਪਣੇ ਪਰਚੇ ਵਿਚ ਲਿਖਿਆ ਹੈ—"ਪਰ ਹੱਕੀ ਗੱਲ ਇਹ ਹੈ ਕਿ ਜਹਾਨ ਦੀ ਕੋਈ ਲਾਜਕ, ਸਾਂਇੰਸ ਵਾਹਗਿਓਂ ਇਸ ਪਾਰ ਦੇ ਪੰਜਾਬ ਨੂੰ ਜਾਂ ਦੂਜੇ ਪਾਸੇ ਦੇ ਪੰਜਾਬ ਨੂੰ ਪੰਜਾਬ ਮੰਨਣ ਤੋਂ ਇਨਕਾਰੀ ਨਹੀਂ ਹੋ ਸਕਦੀ।" ਉਸ ਦੇ ਪਰਚੇ ਦੀਆਂ ਇਹ ਸਤਰਾਂ ਮੈਨੂੰ ਉਸ ਵੇਲੇ ਬਰਬਸ ਯਾਦ ਆ ਗਈਆਂ ਜਦੋਂ ਮੈਂ ਆਸਫ਼ ਸ਼ਾਹਕਾਰ ਨੂੰ ਪਾਕਿਸਤਾਨੀ ਪੰਜਾਬ ਦੇ, ਪੰਜਾਬੀ ਲੇਖਕਾਂ ਦੇ ਇੱਕੋ ਇਕ ਪ੍ਰਤੀਨਿਧੀ ਦੀ ਹੈਸੀਅਤ ਵਿਚ ਬੈਂਕੋਕ ਕਾਨਫ਼ਰੰਸ ਦੇ ਪਰਬੰਧਕਾਂ ਵਲੋਂ 'ਉਚੇਚੀ ਪਹੁੰਚ ਨਾ ਵਿਖਾਣ ਕਰਕੇ ਲੋਹਾ ਲਾਖਾ ਹੋਇਆ ਹੋਇਆ ਸਰਦਾਰ ਗੁਰਚਰਨ ਸਿੰਘ ਨਾਲ ਖਹਿਬੜਦਾ ਵੇਖ ਰਿਹਾ ਸਾਂ। ਉਸ ਦਾ ਇਹ ਸਾਰਾ 'ਜਲਾਲ' 'ਪੰਜਾਬੀ ਲੇਖਕ' ਹੋਣ ਦੇ ਨਾਤੇ ਨਹੀਂ—ਸਗੋਂ 'ਪਾਕਿਸਤਾਨੀ' ਪੰਜਾਬੀ ਲੇਖਕ ਹੋਣ ਦੇ ਨਾਤੇ ਸੀ—ਜਿਸ ਪਾਕਿਸਤਾਨ ਦਾ ਪੂਰੇ ਦਾ ਪੂਰਾ ਆਧਾਰ ਮਜ਼ਹਬ ਹੈ। ਪੰਜਾਬੀ ਲੇਖਕ ਤਾਂ ਬੈਂਕੋਕ ਵਿਚ ਦੋ ਸੌ ਦੇ ਕਰੀਬ ਪਹੁੰਚੇ ਹੋਏ ਸਨ ਪਰ ਇਸ ਉਚੇਚ ਦੀ ਮੰਗ ਵੀ ਹੋਰ ਕਿਸੇ ਨਹੀਂ ਕੀਤੀ ਅਤੇ ਇਹੋ ਜਿਹਾ ਉਚੇਚ ਦਿੱਤਾ ਵੀ ਕਿਸੇ ਨੂੰ ਨਹੀਂ ਸੀ ਗਿਆ।

ਦੂਸਰੀ ਗੱਲ ਆਸਫ ਸ਼ਾਹਕਾਰ ਨੇ ਆਪਣੇ ਪਰਚੇ ਵਿਚ ਇਹ ਲਿਖੀ ਹੈ—"ਲਾਹੌਰ ਵਿਚ ਬੈਠਾ ਕੋਈ ਵੀ ਇਸਲਾਮੀ ਪੰਜਾਬੀਅਤ ਦਾ ਸਿਆਣਾ ਮਹਾਰਾਜਾ ਰਣਜੀਤ ਸਿੰਘ, ਭਗਤ ਸਿੰਘ ਤੇ ਕਰਤਾਰ ਸਿੰਘ ਸਰਾਭਾ ਨੂੰ ਸਿਰੇ ਤੋਂ ਪੰਜਾਬੀ ਹੀਰੋ ਈ ਨਹੀਂ ਮੰਨਦਾ ਤੇ ਭਗਤ ਸਿੰਘ ਤੇ ਕਰਤਾਰ ਸਿੰਘ ਸਰਾਭਾ ਵਾਲੀ ਪੰਜਾਬੀਅਤ ਨੂੰ ਪੰਜਾਬੀ ਵੀ ਮੰਨਣ ਤੋਂ ਇਨਕਾਰੀ ਏ ਤੇ ਹਿੰਦੁਸਤਾਨੀ ਪੰਜਾਬ ਵਿਚ ਮੈਨੂੰ ਕਿਧਰੇ 'ਅਹਿਮਦ ਖਾਂ' ਖਰਲ, ਮੁਰਾਦ ਫਤਿਆਣਾ ਤੇ ਸਾਰੰਗ ਦਾ ਕੋਈ ਬੁੱਤ ਨਹੀਂ ਦਿੱਸਿਆ। ਤੇ ਕਿਧਰੇ ਦੁੱਲੇ ਭੱਟੀ ਦੇ ਨਾਂ ਦੀ ਸੜਕ, ਲਾਇਬਰੇਰੀ ਤੇ ਯੂਨੀਵਰਸਿਟੀ ਵੀ ਨਹੀਂ।"

ਜਿੱਥੋਂ ਤੱਕ ਭਗਤ ਸਿੰਘ, ਰਣਜੀਤ ਸਿੰਘ ਜਾਂ ਕਰਤਾਰ ਸਿੰਘ ਸਰਾਭੇ ਦੇ ਹੀਰੋ ਹੋਣ ਤੇ ਮੰਨਣ ਦਾ ਮਾਮਲਾ ਹੈ—ਪਾਕਿਸਤਾਨੀ ਪੰਜਾਬ ਦੇ ਸਿਆਣਿਆਂ ਦਾ ਰਵਈਯਾ ਬਿਲਕੁਲ ਠੀਕ ਹੈ—ਕਿਉਂਕਿ ਪਾਕਿਸਤਾਨੀਆਂ ਲਈ ਹਰ ਚੀਜ਼ ਦੀ ਘਸਵੱਟੀ 'ਇਸਲਾਮ' ਹੈ। ਉਸ ਬਾਰੇ ਸ਼ਿਕਾਇਤ ਅਸੀਂ ਨਹੀਂ ਕਰ ਸਕਦੇ—ਪਰ ਜਿਥੋਂ ਤਕ ਅਹਿਮਦ ਖਾਂ ਖਰਲ, ਮੁਰਾਦ ਫਤਿਆਣਾ, ਸਾਰੰਗ ਆਦਿ ਦੇ ਬੁੱਤਾਂ ਅਤੇ ਦੁੱਲੇ ਭਟੀ ਦੇ ਨਾਂ ਦੇ ਯਾਦਗਾਰੀ ਚਿੰਨ੍ਹਾਂ ਦਾ ਸਵਾਲ ਹੈ—ਹਿੰਦੁਸਤਾਨੀ ਪੰਜਾਬ ਵਿਚ ਇਨ੍ਹਾਂ ਦੀ ਅਣਹੋਂਦ ਜਾਂ ਅਣ-ਗੌਲਿਆਂ ਰਹਿ ਜਾਣ ਦਾ ਕਾਰਨ ਇਨ੍ਹਾਂ ਉਪਰੋਕਤ ਮਹਾਨ ਭਾਵਾਂ ਦਾ 'ਮੁਸਲਿਮ' ਹੋਣਾ ਨਹੀਂ (ਕਿਉਂਕਿ ਇਹ ਪਾਕਿਸਤਾਨੀ ਤਾਂ ਹੈਣ ਨਹੀਂ) ਸਗੋਂ ਆਪਣੇ ਹੀ ਇਤਿਹਾਸ ਦੇ ਮੂਲ ਤੱਤਾਂ ਦੀ ਅਹਿਮੀਅਤ ਨੂੰ ਨਾ ਗੌਲਣ ਦੀ ਰੁਚੀ ਕਾਰਨ ਹੈ। ਫਿਰ ਇਹ ਗੱਲ ਹੈ ਵੀ ਸਿਆਸਤਦਾਨਾਂ ਦੀ, ਸਰਕਾਰੀ ਬੰਦਿਆਂ ਦੀ, ਸਰਕਾਰੀ ਨੀਤੀਵਾਨਾਂ ਦੀ। ਇਨ੍ਹਾਂ ਨੇ ਜੇ ਮੁਸਲਿਮ ਜੋਧਿਆਂ ਨੂੰ ਇਹ ਮਾਣ ਨਹੀਂ ਦਿੱਤਾ ਤਾਂ ਅੰਗਰੇਜ਼ਾਂ ਵੇਲੇ ਹਿੰਦੁਸਤਾਨ ਦੀ ਆਜ਼ਾਦੀ ਦੇ ਪਹਿਲੇ ਝੰਡਾ ਬਰਦਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਕੋਈ ਅਹਿਮੀਅਤ ਨਹੀਂ ਦਿੱਤੀ—ਜਦੋਂ ਕਿ ਹਿੰਦੁਸਤਾਨ ਦੀ ਆਜ਼ਾਦੀ ਦੇ ਘੋਲ ਦਾ ਇਕ ਵੱਡਾ ਹਿੱਸਾ ਉਨ੍ਹਾਂ ਤੇ ਉਨ੍ਹਾ ਦੇ ਪੈਰੋਕਾਰਾਂ ਦੀਆਂ ਕੁਰਬਾਨੀਆਂ ਨਾਲ ਉਸਰਿਆ ਹੈ।

ਪਰ ਅਹਿਮਦ ਖਾਂ ਖਰਲ, ਮੁਰਾਦ ਫਤਿਆਣਾ, ਸਾਰੰਗ ਤੇ ਦੁੱਲੇ ਭੱਟੀ ਦਾ ਸਵਾਲ ਪੰਜਾਬੀ ਲੇਖਕਾਂ ਦੀ ਕਾਨਫਰੰਸ ਵਿਚ ਉਠਾਣ ਦਾ ਇਕ ਸਿੱਧਾ ਮਤਲਬ ਇਹ ਵੀ ਨਿਕਲਦਾ ਹੈ ਕਿ ਆਸਿਫ਼ ਸ਼ਾਹਕਾਰ ਹਿੰਦੁਸਤਾਨ ਦੇ ਪੰਜਾਬੀ ਲੇਖਕਾਂ ਤੇ ਵਿਚਾਰਕਾਂ ਨੂੰ ਵੀ ਓਸੇ ਮਜ਼ਹਬੀ ਤਰਾਜ਼ੂ ਉਪਰ ਤੋਲਣ ਦੀ ਕੋਸ਼ਿਸ਼ ਕਰ ਰਿਹਾ ਹੈ ਜਿਹੜਾ ਤਰਾਜ਼ੂ ਪਾਕਿਸਤਾਨ ਦੀ ਰਚਨਾ ਵੇਲੇ ਵਰਤਿਆ ਗਿਆ ਸੀ।

ਆਸਫ਼ ਸ਼ਾਹਕਾਰ ਦੇ ਕੁਝ ਹੋਰ ਮੁੱਦੇ ਇਹ ਹਨ—
੧. ਪੰਜਾਬੀ ਬੋਲੀ ਨੂੰ ਹਿੰਦੁਸਤਾਨੀ ਪੰਜਾਬ ਵਿਚ ਸੰਸਕ੍ਰਿਤ ਪ੍ਰਭਾਵੀ ਬਣਾਇਆ ਜਾ ਰਿਹਾ ਹੈ ਅਤੇ ਪਾਕਿਸਤਾਨੀ ਪੰਜਾਬ ਵਿਚ ਫ਼ਾਰਸੀ—ਅਰਬੀ ਪ੍ਰਭਾਵੀ। ੨. ਪੰਜਾਬੀ ਬੋਲੀ ਕੋਲ ਆਪਣਾ ਨਿਜਦਾ ਭਰਪੂਰ ਖਜ਼ਾਨਾ ਹੋਣ ਦੇ ਬਾਵਜੂਦ ਉਸ ਦੇ ਆਪਣੇ ਸ਼ਬਦਾਂ ਨੂੰ ਛਡ ਕੇ ਹੋਰ ਹੋਰ ਸ਼ਬਦ ਉਸ ਵਿਚ ਮਿਲਾਏ ਜਾ ਰਹੇ ਤੇ ਉਸ ਨੂੰ ਔਖਿਆ ਬਣਾਇਆ ਜਾ ਰਿਹਾ ਹੈ। ੩. ਪੰਜਾਬੀਅਤ ਤੇ ਪੰਜਾਬੀ ਕੀ ਹੈ?

ਮੈਂ ਆਸਿਫ ਸਾਹਬ ਨੂੰ ਕਿਹਾ—"ਕਿ ਅਸੀਂ ਹਿੰਦੁਸਤਾਨੀ ਪੰਜਾਬੀ ਤੁਹਾਡੇ ਪਾਕਿਸਤਾਨੀ ਪੰਜਾਬੀਆਂ ਨਾਲੋਂ ਬਿਲਕੁਲ ਵੱਖਰੀ ਹਾਲਤ ਵਿਚ ਜਿਉਂਦੇ ਹਾਂ। ਅਸੀਂ

ਹਿੰਦੁਸਤਾਨ ਦੇ ਦੂਜੇ ਹਿੱਸਿਆ ਵਿਚ ਜਾਂਦੇ ਹਾਂ, ਯੂਨੀ-ਵਰਸਿਟੀਆਂ ਵਿਚ ਪੜ੍ਹਦੇ-ਪੜ੍ਹਾਉਂਦੇ ਹਾਂ ਲਿਖਦੇ ਵੀ ਹਾਂ,—ਉਸ ਹਾਲਤ ਵਿਚ ਇਹ ਜ਼ਰੂਰੀ ਤੇ ਕੁਦਰਤੀ ਹੈ ਕਿ ਹਿੰਦੁਸਤਾਨ ਦੇ ਦੂਜੇ ਬਹੁਤ ਵਡੇ ਇਲਾਕਿਆ ਦੀਆਂ ਵੱਡੀਆਂ ਤੇ ਅਮੀਰ ਬੋਲੀਆਂ ਦੇ ਉਹ ਸ਼ਬਦ ਸਾਡੀ ਬੋਲੀ ਵਿਚ ਵੀ ਪਰਮੁਖ ਰੂਪ ਵਿਚ ਰਲ ਜਾਣ—ਜਿਹੜੇ ਸਾਨੂੰ ਪਰਸਪਰ ਤੰਰ ਤੇ ਇਕ ਦੂਜੇ ਦੀ ਬੋਲੀ ਸਮਝਣ ਸਮਝਾਣ ਵਿਚ ਸਹਾਇਕ ਹੋਣ। ਇਸ ਨਾਲ ਸਾਡੀ ਬੋਲੀ ਅਮੀਰ ਹੀ ਹੁੰਦੀ ਹੈ ਕੁਝ ਗਵਾਉਂਦੀ ਨਹੀਂ ।''

ਇਸ ਤੇ ਆਸਫ਼ ਸ਼ਾਹਕਾਰ ਨੇ ਮੈਨੂੰ ਜੋ ਜਵਾਬ ਦਿੱਤਾ ਉਹ ਮੇਰੇ ਲਈ ਇਕ ਹੋਰ 'ਪਾਕਿਸਤਾਨ' ਵਰਗੀ ਹਾਲਤ ਨੂੰ ਮੰਨਣ ਲਈ ਤਿਆਰ ਹੋਣ ਵਾਲੀ ਗੱਲ ਨਾਲੋਂ ਘੱਟ ਨਹੀਂ ਸੀ। ਉਸ ਨੇ ਤੁਰੰਤ ਹੀ ਕਹਿ ਦਿੱਤਾ—''ਤੁਹਾਡੇ ਪੰਜਾਬ ਤੇ ਪੰਜਾਬੀ ਕੋਲ ਬੜੀ ਅਮੀਰ ਬੋਲੀ ਤੇ ਜ਼ਿੰਦਗੀ ਦੇ ਹੋਰ ਸੱਭੇ ਸਾਧਨ ਏਨੇ ਭਰਪੂਰ ਹਨ ਕਿ ਤੁਹਾਨੂੰ ਪੰਜਾਬ ਤੋਂ ਬਾਹਰ ਨੌਕਰੀਆਂ ਤੇ ਵਣਜ-ਵਪਾਰ ਕਰਨ ਜਾਣ ਦੀ ਲੋੜ ਹੀ ਨਹੀਂ ।''

ਆਸਫ਼ ਸ਼ਾਹਕਾਰ ਦੀ ਇਹ ਗੱਲ ਉਸ ਦੇ ਪਰਚੇ ਵਿਚ ਉਠਾਏ ਗਏ ਸਾਰੇ ਮੁੱਦਿਆਂ ਦਾ ਸਪਸ਼ਟ ਹੱਲ ਸੀ—। ਪਰ ਮੇਰੇ ਲਈ ਇਹ ਇਕ ਹੋਰ ਇੰਤਹਾਈ ਤੰਗ-ਨਜ਼ਰੀ ਸੀ। ਪਾਕਿਸਤਾਨ ਦੀ ਕਾਇਮੀ ਦਾ ਆਧਰ ਜੇ ਇਸਲਾਮ ਜਾਂ ਮਜ਼ਹਬ ਬਣਿਆ ਸੀ ਤਾਂ ਉਹ ਪੰਜਾਬੀ ਕੌਮੀਅਤ ਅਰਥਾਤ ਪੰਜਾਬੀਅਤ ਦਾ ਆਧਾਰ ਕੇਵਲ ਬੋਲੀ ਨੂੰ ਬਣਾਉਣਾ ਚਾਹੁੰਦਾ ਹੈ। ਗੱਲ ਉਸ ਦੀ ਬਿਲਕੁਲ ਨਵੀਂ ਵੀ ਨਹੀਂ ਸਾਡੇ ਆਪਣੇ ਦੇਸ਼ ਵਿਚ ਵੀ ਇਹ ਚਿਰਾਂ ਤੋਂ ਚਲਦੀ ਆ ਰਹੀ ਹੈ ਤੇ ਇਸੇ ਨੂੰ ਆਧਾਰ ਬਣਾਕੇ ਚੋਖੀ ਉਥੱਲ ਪੁਥੱਲ ਵੀ ਹੋ ਚੁੱਕੀ ਹੈ। ਇਸ ਲਈ ਸੁਭਾਵਕ ਹੀ ਹੈ ਕਿ ਬਹੁਤ ਸਾਰੇ ਲੋਕਾਂ ਨੂੰ ਇਹ ਗੱਲ ਪਹਿਲੇ ਹੱਲੇ ਵਿਚ ਹੀ ਬੜੀ ਅਪੀਲ ਵੀ ਕਰ ਜਾਵੇ। ਪਰ ਜੇ ਕਰ ਸੱਚ ਮੁਚ ਹੀ ਬੋਲੀ ਤੇ ਬੋਲੀ ਦੇ ਆਧਾਰ ਉਪਰ ਕੌਮੀਅਤ ਦਾ ਨਿਰਣਾ ਹੀ ਕਰਨਾ ਹੋਵੇ ਤਾਂ ਇਹ ਗੱਲ ਵੀ ਸਹਿਜੇ ਹੀ ਉਸੇ ਤਰ੍ਹਾਂ ਦੀ ਭਾਵਨਾ ਨੂੰ ਪਰਵਾਨ ਕਰ ਲੈਣ ਵਰਗੀ ਹੈ—ਜਿਸ ਨੂੰ ਮਜ਼ਹਬੀ ਭਾਵਨਾ ਨਾਲ 'ਕੌਮੀਅਤ' ਦਾ ਜੋੜਨਾ ਕਿਹਾ ਜਾਂਦਾ ਹੈ।

ਪੰਜਾਬ ਵਿਚ ਇਹ ਗੱਲ ਆਮ ਆਖੀ-ਸੁਣੀ ਜਾਂਦੀ ਰਹੀ ਹੈ ਕਿ ''ਬਾਰੀਂ ਕੋਹੀਂ ਬੋਲੀ ਬਦਲ ਜਾਂਦੀ ਹੈ।'' ਇਹ ਗੱਲ ਗ਼ਲਤ ਵੀ ਨਹੀਂ ਸੀ; ਅਸਲੀਅਤ ਵਿਚ ਇੰਜ ਹੀ ਸੀ—ਪਰ ਅੱਜ? ਅੱਜ ਇਹ ਗੱਲ ਸਹੀ ਨਹੀਂ ਲਗਦੀ। ਕਿਉਂ? ਕਿਉਂਕਿ ਜਦੋਂ ਇਹ ਗੱਲ ਅਸਲੀਅਤ ਵਿਚ ਇੰਜ ਹੀ ਸੀ—ਓਦੋਂ ਸਾਡੀ ਕੌਮੀਅਤ ਦੀ ਹੱਦ ਬੰਦੀ ਵੀ ਬਾਰੀਂ ਕੋਹੀਂ ਬਦਲ ਜਾਂਦੀ ਸੀ। ਓਦੋਂ ਅਸੀਂ, ਪੰਜਾਬੀ ਨਹੀਂ,—ਮੁਲਤਾਨੀ ਸਾਂ, ਪਸ਼ੌਰੀ ਸਾਂ, ਪੋਠੋਹਾਰੀ ਸਾਂ, ਗੁਜਰਾਤੀ ਸਾਂ, ਝਾਂਗੀ ਸਾਂ, ਮਝੈਲ ਸਾਂ, ਦੁਆਬੀਏ ਸਾਂ, ਮਲਵਈ ਸਾਂ ਤੇ ਇਹੋ ਤੇ ਇਹੋ ਜਿਹੇ ਹੀ ਅਨੇਕਾਂ ਟੁਕੜਿਆ ਵਿਚ ਵੰਡੇ ਹੋਏ ਇਕ ਦੂਜੇ ਲਈ ਓਪਰੇ ਸਾਂ। ਸਾਡੀਆਂ ਰਿਸ਼ਤੇਦਾਰੀਆਂ ਦੀ ਹੱਦ ਬੰਦੀ ਵੀ ਏਹੋ ਹੀ ਇਲਾਕਈ ਹੱਦ ਬੰਦੀ ਸੀ। ਬਾਰਾਂ ਕੋਹਾਂ ਦੀ ਇਕ ਇਕਾਈ ਵਾਲਾ ਵਿਅਕਤੀ ਆਪਣੇ ਨਾਲ ਦੀ ਬਾਰਾਂ ਕੋਹਾਂ ਵਾਲੀ ਦੂਜੀ ਇਕਾਈ ਦੀ ਬੋਲੀ ਤੋਂ ਅਗਾਂਹ ਦੀ ਬੋਲੀ ਮੁਸ਼ਕਿਲ ਨਾਲ ਹੀ ਸਮਝਦਾ ਸੀ। ਓਦੋਂ ਜਜ਼ਬਾਤੀ ਤੇ ਸਾਹਿਤਕ ਸਾਂਝ ਦਾ ਸੂਤ੍ਰ ਬੋਲੀ ਨਹੀਂ—ਸਗੋਂ ਦਰਸ਼ਨ ਜਾਂ ਫਲਸਫ਼ਾ ਸੀ।

ਇਸ ਸੌੜੀ ਕੌਮੀਅਤ ਦੀ ਵੀ ਬੁਨਿਆਦ ਸੀ ਉਸ ਜ਼ਮਾਨੇ ਦਾ ਅਰਥ ਚਾਰਾ। ਸਾਡੀਆਂ ਰੋਜ਼ਾਨਾਂ ਜ਼ਿੰਦਗੀ ਦੀਆਂ ਬੁਨਿਆਦੀ ਲੋੜਾਂ। ਕੁੱਲੀ, ਜੁੱਲੀ ਗੁੱਲੀ ਦੇ ਸੋਮੇ ਬਿਲਕੁਲ ਆਪਣੇ ਦੋ ਚਾਰ ਪਿੰਡਾਂ ਤਕ ਮਹਿਦੂਦ ਸਨ। ਉਥੋਂ ਹੀ ਸਭ ਹਾਸਿਲ ਸੀ। ਥੋੜ੍ਹੇ ਜਿਹੇ ਸ਼ਬਦਾਂ ਨਾਲ ਬਹੁਤਾ ਸਾਰਾ ਸਰ ਜਾਂਦਾ ਸੀ। ਇਸ ਇਕ ਸਥਿਤੀ ਦੇ ਪਿਛੋਕੜ ਵਿਚ ਇਹੋ ਜਿਹੀਆਂ ਇਸ ਤੋਂ ਵੀ ਨਿਕੀਆਂ ਅਰਥਚਾਰਕ ਇਕਾਈਆਂ ਦਾ ਇਕ ਲੰਮਾ ਸਿਲਸਿਲਾ ਮਿਲਦਾ ਹੈ—ਜੋ ਪਿਛਾਂਹ ਇਤਿਹਾਸੋਂ ਅਗੇਤੇ ਕਬੀਲੇ ਤਕ ਲੈ ਜਾਂਦਾ ਹੈ ਤੇ ਉਸ ਕਬੀਲੇ ਤੋਂ ਟੁਰ ਕੇ ਮਿਸਲਾਂ ਤੇ ਫਿਰ ਨਿਕੀਆਂ ਰਿਆਸਤਾਂ ਤੋਂ ਸੂਬਿਆਂ ਤੱਕ। ਹਰ ਇਕਾਈ ਹੀ ਆਪਣੇ ਆਪਣੇ ਸਮੇਂ ਇਕ ਕੌਮੀਅਤ ਰਹੀ ਹੈ ਤੇ ਹਰ ਇਕਾਈ ਨੇ ਆਪਣੇ ਟੁੱਟਣ ਦਾ ਵਿਰੋਧ ਕੀਤਾ ਹੈ। ਪਰ ਜ਼ਿੰਦਗੀ ਦਾ ਇਕ ਧਰਮ ਹੈ—ਵਿਕਾਸ ਅਗਾਂਹ ਨੂੰ ਉਤਾਂਹ ਨੂੰ, ਚਾਰ ਚੁਫੇਰੇ ਨੂੰ। ਉਸ ਵਿਚ ਟੁਟਣ ਲਾਜ਼ਮੀ ਹੈ। ਇੰਜ ਹੀ ਕੌਮੀਅਤਾਂ ਟੁਟਦੀਆਂ ਰਹੀਆਂ, ਬਾਰਾਂ ਕੋਹਾਂ ਤੱਕ ਮਹਿਦੂਦ ਆਂਚਲਿਕ ਬੋਲੀਆਂ ਦੂਜੀਆਂ ਇਕਾਈਆਂ ਨਾਲ ਰਲਦੀਆਂ ਮਿਲਦੀਆਂ ਆਪਣੀ ਖ਼ਰੂਪਗਤ ਅਮੀਰੀ ਵਧਾਉਂਦੀਆਂ ਵਧਾਉਂਦੀਆਂ ਅੱਜ ਵਾਲੀ ਸਥਿਤੀ ਵਿਚ ਪਹੁੰਚ ਗਈਆਂ ਹਨ। ਰਹਿਤਲ ਲਫ਼ਜ਼ ਆਸਿਫ਼ ਸ਼ਾਹਕਾਰ ਦੇ ਕਹਿਣ ਅਨੁਸਾਰ ਮਿੰਟਗੁਮਰੀ ਦੀ ਬਾਰ ਦਾ ਜਾਂਗਲੀ ਬੋਲੀ ਦਾ ਲਫ਼ਜ਼ ਹੈ। ਬੜਾ ਖ਼ੂਬਸੂਰਤ ਹੈ, ਇਸ ਨੂੰ ਅਸੀਂ ਬੋਲ ਚਾਲ ਦੀ ਭਾਸ਼ਾ ਵਿਚ ਤੇ ਰਸ ਸਾਹਿਤ ਵਿਚ ਵੀ ਖ਼ੂਬ

ਵਰਤ ਸਕਦੇ ਹਾਂ—ਪਰ ਜਦੋਂ ਇਸ ਦੀ ਵਡੇਰੇ ਖੇਤਰ ਵਿਚ ਉਪਯੋਗਤਾ ਦਾ ਸਵਾਲ ਆਏਗਾ । ਓਦੋਂ ਅਸੀਂ 'ਸਭਿਅਤਾ' ਨੂੰ ਹੀ ਤਰਜੀਹ ਦਿਆਂਗੇ—ਕਿਉਂਕਿ 'ਸਭਿਅਤਾ' ਲਫਜ਼ ਸਾਨੂੰ ਪੂਰੇ ਹਿੰਦੁਸਤਾਨ ਦੀਆਂ ਸਾਰੀਆਂ ਬੋਲੀਆਂ ਨਾਲ ਠੀਕ ਪਛਾਣ ਸਮੇਤ ਜੋੜ ਦੇਂਦਾ ਹੈ । ਇਹੋ ਜਿਹੇ ਆਂਚਲਿਕ ਸ਼ਬਦ ਅੱਜ ਸਾਰੇ ਅੰਚਲਾਂ ਦੀ ਇਕ ਮਿਲਵੀਂ ਪੰਜਾਬੀ ਬੋਲੀ ਵਿਚ ਰਲ ਮਿਲ ਕੇ ਉਸ ਬੋਲੀ ਨੂੰ ਅਮੀਰ ਬਣਾ ਰਹੇ ਹਨ ਤੇ ਦੂਜੇ ਪਾਸਿਓਂ ਪੰਜਾਬ ਦੇ ਬਾਹਰਲੇ ਇਲਾਕਿਆਂ ਦੇ ਰਲਦੇ ਮਿਲਦੇ ਸ਼ਬਦ ਪੰਜਾਬੀ ਬੋਲੀ ਨੂੰ ਵਿਕਸਿਤ ਕਰ ਰਹੇ ਹਨ । ਲਫਜ਼ਾਂ ਤੇ ਬੋਲੀਆਂ ਦੇ ਵਿਕਾਸ ਦਾ ਇਹ ਕੰਮ ਬੋਲੀਆਂ ਦੇ ਆਪਣੇ ਅੰਦਰੋਂ ਹੁੰਦਾ ਹੈ ਤੇ ਇਹ ਫੁਟਾਅ ਉਪਰ ਬਾਹਰੀ ਦਬਾਅ ਸਮੇਂ ਸਮੇਂ ਦੇ ਅਰਥ ਚਾਰੇ ਤੇ ਫਲਸਫੇ ਦਾ ਪੈਂਦਾ ਹੈ । ਜਿੰਨੇ ਵੀ ਆਦਰਸ਼ਾਂ ਦੀ ਦੁਹਾਈ ਕੋਈ ਦੇ ਲਵੇ—ਇਸ ਵੇਲੇ ਸਾਰਾ ਅਰਥ ਚਾਰਾ ਅਕੇਂਦਰਿਤ ਤੋਂ ਕੇਂਦਰਿਤ ਹੋ ਰਿਹਾ ਹੈ । ਤੇ ਇਹ ਕੇਂਦਰਿਤ ਹੋਣ ਦਾ ਸਿਲਸਿਲਾ ਪਿੰਡਾਂ ਤੋਂ ਅੰਚਲ, ਅੰਚਲ ਤੋਂ ਸੂਬੇ, ਸੂਬੇ ਤੋਂ ਰਾਸ਼ਟਰ ਤੇ ਰਾਸ਼ਟਰ ਤੋਂ ਅੰਤਰ ਰਾਸ਼ਟ੍ਰੀਅਤਾ ਵੱਲ ਨੂੰ ਵਿਕਸਿਤ ਹੋ ਰਿਹਾ ਹੈ । ਇਹੋ ਕ੍ਰਮ ਹੀ ਬੋਲੀਆਂ ਦਾ ਹੈ । ਪੰਜਾਬੀ ਆਂਚਲਿਕ ਸ਼ਬਦਾਂ ਅਤੇ ਬਾਹਰੀ ਸ਼ਬਦਾਂ ਨਾਲ ਅਮੀਰ ਹੋ ਰਹੀ ਹੈ । ਏਸੇ ਤਰ੍ਹਾਂ ਦੂਜੀਆਂ ਭਾਸ਼ਾਵਾਂ ਅਤੇ ਸਭਨਾ ਭਾਸ਼ਾਵਾਂ ਦੇ ਸ਼ਬਦ-ਸਮੂਹ ਨੂੰ ਅਪਣਾ ਕੇ ਹਿੰਦੀ ਭਾਸ਼ਾ ਰਾਸ਼ਟਰ ਭਾਸ਼ਾ ਦੀ ਨੁਹਾਰ ਘੜ ਰਹੀ ਹੈ । ਅੱਜ ਦੀ ਅੰਗਰੇਜ਼ੀ ਦੀ ਅਮੀਰੀ ਉਸ ਦੇ ਬਾਹਰੋਂ ਲਏ ਸ਼ਬਦਾਂ ਦੇ ਭੰਡਾਰ ਕਾਰਨ ਹੈ । ਜਿਸ ਨੇ ਦਰ ਖੋਹਲ ਰੱਖੇ ਹਨ ਉਹੋ ਭਾਸ਼ਾ ਅਮੀਰ ਹੋਵੇਗੀ—ਜਿਸ ਨੇ ਭੀੜ ਰੱਖੇ ਹਨ—ਉਹ ਗ਼ਰੀਬ ਤੋਂ ਵੀ ਹੇਠਾਂ ਕੰਗਾਲੀ ਤਕ ਕਰ ਜਾ ਪੁਜੇਗੀ ।

ਹਿੰਦੁਸਤਾਨੀ ਪੰਜਾਬ ਤੇ ਪਾਕਿਸਤਾਨੀ ਪੰਜਾਬ ਦੇ ਪੰਜਾਬੀ ਲੇਖਕਾਂ ਦੀ ਸੋਚ ਵਿਚ ਇਕ ਬੁਨਿਆਦੀ ਫਰਕ ਹੈ । ਪਾਕਿਸਤਾਨੀ ਪੰਜਾਬ ਸਮੇਤ ਸਾਰਾ ਪਾਕਿਸਤਾਨ ਕਦੇ ਹਿੰਦੁਸਤਾਨ ਦਾ ਅਨਿਖੜਵਾਂ ਅੰਗ ਸੀ । ਉਸ ਦੀ ਆਪਣੀ ਪਰੰਪਰਾ ਸੀ—ਜਿਊਣ ਦਾ ਇਕ ਵਿਸ਼ੇਸ਼ ਢੰਗ ਸੀ । ਉਸ ਅਨੁਸਾਰ ਏਥੇ ਸਵਾਗਤ ਹੀ ਸਵਾਗਤ ਸੀ । ਮਹਾਂ ਕਵੀ ਰਵੀਂਦ੍ਰ ਨਾਥ ਟੈਗੋਰ ਆਪਣੇ ਇਕ ਗੀਤ ਵਿਚ ਉਸ ਹਿੰਦੁਸਤਾਨ ਦਾ ਸੁਰੂਪ ਦਸਦੇ ਹਨ—

ਕੇਹੋ ਨਾਹੀ ਜਾਣੇ ਕਾਰ ਆਹਵਾਨੇ ਕੋਤੋ ਮਾਨੁਸ਼ੇਰ ਧਾਰਾ
ਦੁਰਕਾਰ ਸ੍ਰੋਤੇ ਏਲੋ ਕੋਥਾ ਹੋਤੇ, ਸਮੁਦ੍ਰੇ ਹੋਲੋ ਹਾਰਾ ।
ਹੇਥਾਏ ਆਰਜ, ਹੇਥਾ ਅਨਾਰਜ, ਹੇਥਾਏ ਦ੍ਰਾਬਿੜ ਚੀਨ—
ਸ਼ਕ-ਹੂਣ-ਦਲ ਪਾਠਾਨ ਮੋਗਲ ਐਕ ਦੇਹੇ ਲੀਣ ॥
ਪਸ਼ਚਿਮੇ ਆਜੀ ਖੁਲੀਯਾਛੇ ਦਵਾਰ,
ਸ਼ੇਥਾ ਹੋਤੇ ਸ਼ਬੇ ਆਨੇ ਉਪਹਾਰ ।
ਦਿਬੇ ਆਰ ਨਿਬੇ, ਮੇਲਾਬੇ ਮਿਲੀਬੇ, ਜਾਬੇ ਨਾ ਫਿਰੇ—
ਏਈ ਭਾਰਤੇਰ ਮਹਾਮਾਨਬੇਰ ਸਾਗਰ ਤੀਰੇ ॥
ਏਸ਼ੋ ਹੇ ਆਰਜ, ਏਸ਼ੋ ਅਨਾਰਜ, ਹਿੰਦੂ ਮੁਸਲਮਾਨ ।
ਏਸ਼ੋ ਏਸ਼ੋ ਆਜ ਤੁਮੀ ਇੰਗਰਾਜ, ਏਸ਼ੋ ਏਸ਼ੋ ਖ੍ਰਿਸ਼ਟਾਨ ।
ਏਸ਼ੋ ਬ੍ਰਾਹਮਣ, ਸੁਚੀ ਕੋਰੀ ਮਨ ਧਰੋ ਹਾਤ ਸ਼ਬਾਕਾਰ ।
ਏਸ਼ੋ ਹੇ ਪਤਿਤ, ਹੋਕ ਆਪਨੀਤ-ਸਬ ਅਪਮਾਨ ਭਾਰ ।
ਮਾਰ ਅਭਿਸ਼ੇਕੇ ਏਸ਼ੋ ਏਸ਼ੋ ਤੁਰਾ, ਮੰਗਲ ਘਟ ਹੋਏ ਲੀ ਜੇ ਭਾਰ
ਸ਼ਬਾਰ-ਪੋਹਸ਼ੇ—ਪਬਿਤ੍ਰ—ਕਰਾ ਤੀਰਥ ਨੀਰੇ—
ਆਜੀ ਭਾਰਤੇਰ ਮਹਾਮਾਨਬੇਰ ਸਾਗਰ ਤੀਰੇ ॥

ਇਸ ਦਾ ਭਾਵ ਅਰਥ ਇਹ ਹੈ—ਕੋਈ ਨਹੀਂ ਜਾਣਦਾ ਕਿ ਕਿਸ ਦੇ ਬੁਲਾਵੇ ਤੇ ਕਿਤਨੇ ਮਨੁੱਖਾਂ ਦੀ ਧਾਰਾ ਅਮੋੜ ਵਹਿਣ ਵਾਂਗ ਕਿਥੋਂ ਆਈ ਤੇ ਇਸ ਸਮੁੰਦਰ ਵਿਚ ਮਿਲਕੇ ਗਵਾਚ ਗਈ । ਏਥੇ ਆਰਯ ਆਏ, ਅਨਾਰਯ ਆਏ, ਏਥੇ ਦ੍ਰਾਵੜ ਆਏ ਤੇ ਚੀਨੇ ਵੀ ਆਏ,—ਸ਼ਕ ਆਏ, ਹੂੰਨ ਆਏ, ਪਠਾਣ ਆਏ ਤੇ ਮੁਗਲ ਵੀ ਆਏ ਤੇ ਆਣ ਕੇ ਸਭ ਇਕੋ ਦੇਹ ਵਿਚ ਲੀਨ ਹੋ ਗਏ ।

ਅੱਜ ਪੱਛਮ ਦਾ ਦੁਆਰ ਖੁਲ੍ਹ ਗਿਆ ਹੈ, ਓਥੋਂ ਸਭ ਉਪਹਾਰ ਲਿਆ ਰਹੇ ਹਨ, ਉਪਹਾਰ ਦੇਣਗੇ, ਲੈਣਗੇ, ਮਿਲਣਗੇ-ਮਿਲਾਣਗੇ, ਇਸ ਭਾਰਤ ਰੂਪੀ ਮਹਾਮਾਨਵ ਸਾਗਰ ਤੀਰ ਤੋਂ ਮੁੜ ਨਹੀਂ ਜਾਣਗੇ ।

ਆਓ ਹੇ ਆਰਯ, ਆਓ ਅਨਾਰਯ, ਹਿੰਦੂ-ਮੁਸਲਮਾਨ ।
ਆਓ ਆਓ ਅੱਜ ਤੁਸੀਂ ਅੰਗਰੇਜ਼ੋ, ਆਓ ਆਓ, ਈਸਾਈਓ ।
ਆਓ ਬ੍ਰਾਹਮਣੋ ਸੁਚੇ ਮਨ ਨਾਲ ਸਭਨਾ ਦਾ ਹੱਥ ਫੜੋ ।
ਆਓ ਹੇ ਪਤਿਤ, ਅਪਮਾਨ ਦਾ ਸਾਰਾ ਭਾਰ ਲਹਿ ਜਾਵੇ ।
ਮਾਂ ਦੇ ਅਭਿਸ਼ੇਕ ਲਈ ਜਲਦੀ ਆਓ, ਮੰਗਲ-ਘਟ ਅਜੇ
ਭਰਿਆ ਨਹੀਂ, ਸਭਨਾ ਦੀ ਛੋਹ ਪਾ ਕੇ ਪਵਿਤਰ ਹੋਏ ਹੋਏ
ਤੀਰਥ ਜਲ ਨਾਲ—
ਅੱਜ ਭਾਰਤ ਰੂਪੀ ਮਹਾਮਾਨਵ ਸਾਗਰ ਦੇ ਕੰਢੇ ॥"

ਇਹ ਦ੍ਰਿਸ਼ਟੀ ਹੈ ਭਾਰਤ ਦੀ । ਇਸੇ ਅਨੁਸਾਰ ਹੀ ਪੰਜਾਬੀ ਆਖੇ ਜਾਣ ਵਾਲੇ ਸਾਡੇ ਲੋਕਾਂ ਨੂੰ ਇਕ ਪਰੰਪਰਾ, ਇਕ ਵਿਰਸਾ ਮਿਲਿਆ । ਪੰਜਾਬੀ ਬੋਲੀ ਵਿਚ ਮੁਸਲਿਮ ਸੂਫ਼ੀ ਫ਼ਕੀਰਾਂ ਦਾ ਕਲਾਮ ਆਇਆ, ਤੇ ਹਿੰਦੁਸਤਾਨ ਦੇ ਦੂਜੇ ਹਿਸਿਆਂ ਵਿਚੋਂ ਦੂਜੀਆਂ ਬੋਲੀਆਂ ਦੇ ਭਗਤਾਂ ਕਵੀਆਂ ਦੀ ਬਾਣੀ ਆਈ । ਗੁਰੂ ਗਰੰਥ ਸਾਹਿਬ ਵਿਚ ਸਭਨਾ ਨੂੰ

ਇਕੱਠਿਆਂ ਕਰ ਦਿੱਤਾ ਗਿਆ—ਸਾਰੀ ਰਚਨਾ ਨੂੰ ਗੁਰਬਾਣੀ ਦਾ ਦਰਜਾ ਮਿਲ ਗਿਆ। ਗੁਰਬਾਣੀ ਰੂਪੀ ਸਾਹਿਤ ਤੇ ਸਭਿਆਚਾਰ ਦਾ ਇਹ ਵਿਰਸਾ ਨਾ ਹਿੰਦੂ ਹੈ ਨਾ ਮੁਸਲਮਾਨੀ, ਨਾ ਸਿਖ ਰੂਪ ਵਾਲਾ—ਇਸ ਦਾ ਆਦਿ ਸੋਮਾ ਭਾਰਤੀ ਦਰਸ਼ਨ ਹੈ ਤੇ ਉਸ ਦੀ ਭਾਸ਼ਾ ਸੰਸਕ੍ਰਿਤ। ਗਰੰਥ ਬਾਣੀ ਦਾ ਅਰੰਭ ਹੁੰਦਾ ਹੈ--੧ ਓ ਸਤਿਨਾਮੁ ਕਰਤਾ ਪੁਰਖ

ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ॥ ਤੋਂ।

ਪੰਜਾਬੀ ਬੋਲੀ ਤੇ ਸਾਹਿਤ ਨੇ ਉਹ ਸਾਰੇ ਸ਼ਬਦ ਪਰਵਾਨ ਕੀਤੇ ਜੋ ਇਸਲਾਮਕ ਪਰੰਪਰਾ ਵਿਚੋਂ ਆਏ ਸਨ, ਪਰ ਆਪਣੀ ਪੁਰਾਤਨ ਦਾਰਸ਼ਨਿਕ ਪਰੰਪਰਾ ਨੂੰ ਤਿਲਾਂਜਲੀ ਨਹੀਂ ਦਿੱਤੀ, ਨਾ ਹੀ ਸੰਸਕ੍ਰਿਤ ਅਤੇ ਦੂਜੀਆਂ ਭਾਸ਼ਾਵਾਂ ਦੇ ਸ਼ਬਦਾਂ ਨੂੰ। ਬੇਸ਼ੱਕ ਪੰਜਾਬੀ ਵਿਚ ਸ਼ੇਖਫ਼ਰੀਦ, ਬੁਲ੍ਹੇਸ਼ਾਹ, ਵਾਰਿਸਸ਼ਾਹ ਤੇ ਹੋਰ ਅਨੇਕਾਂ ਕਵੀਆਂ ਨੇ ਲਿਖਿਆ, ਉਸ ਨਾਲ ਪੰਜਾਬੀ ਅਮੀਰ ਹੋਈ, ਪਰ ਇਹ ਗੱਲ ਭੁਲਣ ਵਾਲੀ ਨਹੀਂ ਕਿ ਪੰਜਾਬੀ ਵਿਚ ਗੁਰੂ ਨਾਨਕ ਪਰੰਪਰਾ ਦੇ ਗੁਰੂਆਂ ਭਗਤਾਂ ਨੇ ਵੀ ਲਿਖਿਆ ਤੇ ਨਾਥਾਂ ਜੋਗੀਆਂ, ਨੇ ਵੀ—ਜਿਨ੍ਹਾ ਦਾ ਮੂਲ ਸੋਮਾ ਸੰਸਕ੍ਰਿਤ ਸਾਹਿਤ ਹੈ।

੧੯੪੭ ਵਿਚ ਹਿੰਦੁਸਤਾਨ ਨਾਲੋਂ ਅੱਜ ਦਾ ਪਾਕਿਸਤਾਨੀ ਪੰਜਾਬ ਵੱਖ ਹੋਇਆ ਸੀ,—ਹਿੰਦੁਸਤਾਨੀ ਪੰਜਾਬ ਨਹੀਂ। ਪਾਕਿਸਤਾਨੀ ਪੰਜਾਬ ਨੇ ਆਪਣੇ ਲਈ ਇਸਲਾਮੀ ਦਰਸ਼ਨ ਪਰੰਪਰਾ ਅਤੇ ਇਸਲਾਮੀ ਅਰਬੀ-ਫ਼ਾਰਸੀ ਲਫ਼ਜ਼ਾਂ ਦੀ ਚੋਣ ਕੀਤੀ। ਪਾਕਿਸਤਾਨੀ ਪੰਜਾਬ ਦੇ ਪੰਜਾਬੀ ਲੇਖਕਾਂ ਨੇ ਵੀ। ਉਹਨਾ ਦਾ ਸਾਰਾ ਵਜੂਦ ਭਾਰਤ ਦੀ ਦਰਸ਼ਨ ਪਰੰਪਰਾ ਨੂੰ ਅਪਰਵਾਨ ਕਰਦਾ ਹੈ—ਪਰ ਹਿੰਦੁਸ-ਤਾਨੀ ਪੰਜਾਬ ਦਾ ਸਾਰਾ ਵਜੂਦ ਉਸੇ ਹਿੰਦੁਸਤਾਨ ਦੀ ਦਰਸ਼ਨ ਪਰੰਪਰਾ ਨੂੰ ਮੰਨ ਕੇ ਚਲਦਾ ਹੈ—ਜਿਸ ਵਿਚ ਸਭ ਮਜ਼ਹਬ, ਸਭ ਦਰਸ਼ਨ ਆਪਣੇ ਉਪਹਾਰ ਰੂਪ ਵਿਚ ਮੌਜੂਦ ਹਨ। ਏਹੋ ਕਾਰਣ ਹੈ ਕਿ ਹਿੰਦੁਸਤਾਨੀ ਪੰਜਾਬ ਦੇ ਪੰਜਾਬੀ ਲੇਖਕਾਂ ਨੇ ਮੁਸਲਿਮ ਪਰੰਪਰਾ ਵਿਚੋਂ ਆਏ ਲਫ਼ਜ਼ਾਂ ਨੂੰ ਆਪਣੀ ਕਲਮ ਦੀ ਸ਼ਾਣ ਬਣਾਈ ਰੱਖਿਆ ਹੈ ਤੇ ਆਪਣੀ ਉਹ ਅਮੀਰੀ ਕਾਇਮ ਰੱਖਦਿਆਂ ਹੋਇਆਂ ਬਾਕੀ ਦੇ ਹਿੰਦੁਸਤਾਨ ਕੋਲੋਂ ਵੀ ਸ਼ਬਦਾਂ ਦੀ ਸੁਗਾਤ ਲੈਣੀ ਜ਼ਰੂਰੀ ਸਮਝੀ ਹੈ। ਇਸ ਬਾਰੇ ਮੁਸ਼ਕਿਲ ਆਸਿਫ਼ ਸ਼ਾਹਕਾਰ ਤੇ ਉਸ ਵਾਂਗ ਸੋਚਣ ਵਾਲੇ ਦੂਜੇ ਪਾਕਿਸਤਾਨੀ ਲੇਖਕਾਂ ਨੂੰ ਆ ਸਕਦੀ ਹੈ—ਕਿਉਂਕਿ ਉਹ ਆਪਣੇ ਆਪ ਨੂੰ ਪੰਜਾਬੀ ਮੰਨਦੇ ਹੋਏ ਵੀ, ਪੰਜਾਬ ਦੇ ਹਿੰਦੁਸਤਾਨੀ ਵਿਰਸੇ ਨੂੰ ਆਪਣੇ ਲਈ ਅਪਰਵਾਣ ਸਮਝਦੇ ਹਨ। ਪਰ ਹਿੰਦੁਸਤਾਨੀ ਪੰਜਾਬ ਦੇ ਪੰਜਾਬੀਆਂ ਨੂੰ ਇਹੋ ਜਿਹੀ ਕੋਈ ਮੁਸ਼ਕਿਲ ਨਹੀਂ ਆਉਣ ਵਾਲੀ, ਭਾਵੇਂ ਪਾਕਿਸਤਾਨੀ ਪੰਜਾਬ ਦੇ ਲੇਖਕ ਪੰਜਾਬੀ ਦੇ ਨਾਮ ਉਪਰ ਉਰਦੂ-ਫਾਰਸੀ ਜਾਂ ਅਰਬੀ ਹੀ ਕਿਉਂ ਨਾ ਲਿਖ ਦੇਣ। ਹਿੰਦੁਸਤਾਨੀ ਪੰਜਾਬ ਦੇ ਲੇਖਕਾਂ ਵਲੋਂ ਉਹ ਸਾਰੇ ਸ਼ਬਦ ਅੱਜ ਵੀ ਵਰਤੇ ਜਾਂਦੇ ਹਨ ਜੋ ਇਸਲਾਮੀ ਧਾਰਾ ਵਿਚੋਂ ਆਏ ਹਨ, ਪਰ ਪਾਕਿਸਤਾਨੀ ਪੰਜਾਬੀ ਲੇਖਕ ਕੇਵਲ ਇਸਲਾਮੀ ਧਾਰਾ ਦੇ ਸ਼ਬਦਾਂ ਉਪਰ ਹੀ ਖੜੇ ਹਨ। ਉਨ੍ਹਾਂ ਨੂੰ ਨਿਸਚਿਤ ਰੂਪ ਵਿਚ ਸਾਡੀ ਪੰਜਾਬੀ ਔਖੀ ਤੋਂ ਔਖੀ ਲਗਦੀ ਜਾਏਗੀ—ਕਿਉਂਕਿ ਸਾਡੀ ਪੰਜਾਬੀ ਵਿਕਾਸ ਦੇ ਅਰੁਕ ਸਿਲਸਿਲੇ ਵਿਚ ਹੈ—ਜਦੋਂ ਕਿ ਆਸਫ਼ ਸ਼ਾਹਕਾਰ ਦੀ ਪਸੰਦ ਦੀ ਪੰਜਾਬੀ ਜਾਂ ਇਸਲਾਮਕ ਪਰੰਪਰਾ ਦੇ ਲਫ਼ਜ਼ਾਂ ਵਿਚ, ਜਾਂ ਫਿਰ ਪੁਰਾਣੇ ਜ਼ਮਾਨੇ ਦੇ ਕਿਸੇ ਆਪਣੇ ਆਪ ਵਿਚ ਸੁੰਗੜੇ-ਸਿਮਟੇ ਸਾਬਰ ਪਿੰਡ ਦੀ ਬੋਲੀ ਵਿਚ ਅਟਕੀ ਹੋਈ ਹੈ।

ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੀ ਦੁਹਾਈ ਨਾਲ ਹਕੀਕਤਾਂ ਨਹੀਂ ਬਦਲ ਸਕਦੀਆਂ। ਪਾਕਿਸਤਾਨੀ ਪੰਜਾਬ ਕੋਲ ਕਿਸੇ ਦਾਰਸ਼ਨਿਕ ਪਰੰਪਰਾ ਦੀ ਵਿਰਾਸਤ ਨਹੀਂ ਹੈ। ਜਿਸ ਵਿਰਾਸਤ ਨੂੰ ਉਹ ਪੱਲੇ ਬੰਨ੍ਹ ਕੇ ਟੁਰੇ ਹੋਏ ਹਨ ਉਹ ਕੇਵਲ ਮਜ਼ਹਬੀ ਵਿਰਾਸਤ ਹੈ—ਜਿਸ ਦੀ ਉਮਰ ਕੁਝ ਕੁ ਸਦੀਆਂ ਦੀ ਹੈ। ਉਹ ਹਰ ਸੋਚਣ ਵਾਲੇ ਨੂੰ ਤਸੱਲੀ ਨਹੀਂ ਦੇ ਸਕਦੀ। ਹਰ ਸੋਚਵਾਨ ਆਪਣੀ ਹੋਂਦ ਦੀ ਪੁਸ਼ਟੀ ਲਈ ਆਪਣੀਆਂ ਜੜ੍ਹਾਂ ਦੀ ਤਲਾਸ਼ ਕਰਦਾ ਹੈ। ਪਰ ਪਾਕਿਸਤਾਨੀ ਚਿੰਤਨ ਵਿਚ ਉਹ ਜੜ੍ਹਾਂ ਕਿੱਥੇ ਹਨ ? ਉਹ ਜੜ੍ਹਾਂ ਨਾ ਮਿਲਣ ਕਰ ਕੇ ਹੀ ਆਸਿਫ਼ ਸ਼ਾਹਕਾਰ ਨੂੰ ਖਿਝ ਆਉਂਦੀ ਹੈ ਤੇ ਖਿਝ ਕੇ ਉਹ ਸਾਥੋਂ ਹੀ ਇਹ ਆਸ ਕਰਦਾ ਹੈ ਕਿ ਅਸੀਂ ਉਸ ਦੀ ਖਲੋਤੀ ਹੋਈ ਸੋਚ ਅਨੁਸਾਰ ਢਲ ਜਾਈਏ ਇਹ ਮੁਮਕਿਨ ਨਹੀਂ।

●

ਕਹਾਣੀ

# ਮਾਸਟਰ ਕਮਾਲ ਸਿਹੁੰ

—ਗੁਰਮੀਤ ਪਲਾਹੀ

ਹੁਣ ਮਾਸਟਰ ਕਮਾਲ ਸਿਹੁੰ ਹੈਡ ਟੀਚਰ ਬਣ ਗਿਆ ਸੀ। ਇਕ ਏਡੇ ਵਡੇ ਸਕੂਲ ਦਾ ਹੈਡ ਟੀਚਰ ਜਿਥੇ ਚਾਰ ਸੌ ਬੱਚੇ ਪੜ੍ਹਦੇ ਸਨ ਅਤੇ ਜਿਥੇ ਪੰਦਰਾਂ ਅਧਿਆਪਕ ਕੰਮ ਕਰਦੇ ਸਨ। ਜਦੋਂ ਦਾ ਸਰਕਾਰ ਦੇ ਵਿਦਿਆ ਮੰਤਰੀ ਨੇ ਐਲਾਨ ਕੀਤਾ ਸੀ ਕਿ ਹੁਣ ਛੋਟੇ ਅਧਿਆਪਕਾਂ 'ਚੋਂ ਵੀ ਹੈਡ ਟੀਚਰ ਤੇ ਬਲਾਕ ਅਫਸਰ ਲਗਿਆ ਕਰਨਗੇ, ਉਦੋਂ ਤੋਂ ਹੀ ਉਹ ਆਪਣੀ ਸਨਿਆਰਟੀ ਗਿਣਨ ਲਗ ਪਿਆ ਸੀ। ਉਹ ਘਰ ਜਾਂਦਾ ਤਾਂ ਆਪਣੀ ਨਿਜੀ ਫਾਈਲ 'ਚੋਂ ਆਪਣੇ ਕਾਗਜ਼ ਪੱਤਰ ਵੇਖਦਾ, ਸਕੂਲ ਰਹਿੰਦਾ ਤਾਂ ਦਫਤਰ 'ਚੋਂ ਵਾਰ ਵਾਰ ਸਨਿਆਰਟੀ ਲਿਸਟ ਕਢਕੇ ਆਪਣੇ ਤੋਂ ਪਹਿਲੇ ਰੀਟਾਇਰ ਹੋਏ ਤੇ ਮਰੇ ਹੋਏ ਅਧਿਆਪਕਾਂ ਦੇ ਨਾਂ ਕਢਕੇ ਆਪਣਾ ਨੰਬਰ ਲਿਸਟ 'ਚ ਅਗੇਤੇ ਨੰਬਰ ਤੇ ਗਿਣਦਾ ਰਹਿੰਦਾ। ਉਹ ਵਾਰ ਵਾਰ ਲਿਸਟ 'ਚ ਆਪਣੀ ਨਿਯੁਕਤੀ ਮਿਤੀ ਵੇਖਦਾ, ਆਪਣਾ ਨੰਬਰ ਅਤੇ ਨਾਂ ਪੜ੍ਹਦਾ ਤੇ ਮਾਸਟਰ ਕਮਾਲ ਸਿਹੁੰ ਪੁਤਰ ਸ੍ਰ: ਬਸੰਤ ਸਿਹੁੰ ਜਨਮ ਤਾਰੀਖ ੧੫-੮-੧੯੩੦ ਤੇ ਨਿਯੁਕਤੀ ਮਿਤੀ ੨੯-੩-੧੯੫੧ ਤੇ ਫੁਲਿਆ ਨਹੀਂ ਸੀ ਸਮਾਂਦਾ ਕਿ ਉਹ ਹੋਰ ਦੋ ਸਾਲਾਂ 'ਚ ਤਰੱਕੀ ਕਰਦਾ ਅਫਸਰ ਬਣ ਜਾਵੇਗਾ ਅਤੇ ਅਫਸਰੀ ਸ਼ਾਨ ਨਾਲ ਰੀਟਾਇਰ ਹੋਏਗਾ ਜਿਵੇਂ ਪਿਛਲੇ ਦਿਨੀਂ ਬਲਾਕ ਅਫਸਰ ਨੂੰ ਉਨ੍ਹਾਂ ਸ਼ਾਨੋ-ਸ਼ੌਕਤ ਨਾਲ ਵਿਦਾ ਕੀਤਾ ਸੀ।

ਪਿਛਲੇ ਦਿਨੀਂ ਜਦੋਂ ਉਹ ਸਕੂਲ ਆਉਂਦਾ ਸੀ, ਸਭ ਤੋਂ ਪਹਿਲਾਂ ਅਖਬਾਰ ਵਲ ਔਹੜਦਾ ਤੇ ਟੀਚਰਾਂ ਬਾਰੇ ਕੋਈ ਨਵੀਂ ਖਬਰ ਵੇਖਦਾ। ਉਹਦੇ ਸਾਥੀ ਉਹਦੇ ਤੇ ਹੈਰਾਨ ਹੁੰਦੇ ਸਨ ਕਿ ਮਾਸਟਰ ਕਮਾਲ ਸਿਹੁੰ ਜਿਹੜਾ ਪਹਿਲਾਂ ਅਖਬਾਰ ਤੋਂ ਛੱਤੀ ਕੋਹ ਪਰ੍ਹੇ ਹੀ ਰਹਿੰਦਾ ਸੀ, ਉਹ ਹੁਣ ਅਖਬਾਰ ਦਾ ਕੱਲਾ ਕੱਲਾ ਕਾਲਮ ਕਿਉਂ ਫਰੋਲਦਾ ਰਹਿੰਦਾ ਹੈ? ਕਦੇ ਪੰਜਾਬੀ ਦੀ ਅਖਬਾਰ ਨਾ ਆਉਂਦੀ, ਉਹ ਐਮ.ਏ. ਪੜ੍ਹੇ ਨਵੇਂ ਮਾਸਟਰ ਬਲਬੀਰ ਸਿਹੁੰ ਤੋਂ ਅੰਗਰੇਜ਼ੀ ਦੀ ਅਖਬਾਰ ਲੈਂਦਾ ਵਿਦਿਆ ਮੰਤਰੀ ਦੀ ਫੋਟੋ ਛਪੀ ਵੇਖਦਾ ਤੇ ਝਟ ਏਣੀ ਅਖਬਾਰ ਬਲਬੀਰ ਸਿਹੁੰ ਦੇ ਮੂਹਰੇ ਰਖਕੇ ਆਖਦਾ, 'ਪੜ੍ਹੀਂ ਸਰਦਾਰ ਬਲਬੀਰ ਸਿਹਾਂ, ਇਹ ਮੰਤਰੀ ਸਾਹਿਬ ਨੇ ਕੀ ਬੋਲਿਐ, ਮੇਰੀਆਂ ਤਾਂ ਸਹੁਰੀਆਂ ਅੱਜ ਅੱਖਾਂ ਹੀ ਘਰੇ ਰਹਿ ਗਈਆਂ।' ਤੇ ਬਲਬੀਰ ਸਿਹੁੰ (ਜਿਹੜਾ ਜਾਣਦਾ ਸੀ ਕਿ ਮਾਸਟਰ ਕਮਾਲ ਸਿਹੁੰ ਨੂੰ ਅੰਗਰੇਜ਼ੀ ਨਹੀਂ ਆਉਂਦੀ ਕਿ ਉਹ ਪੁਰਾਣੀਆਂ ਤਿੰਨ ਜਮਾਤਾਂ ਪੜ੍ਹਿਆ ਹੋਇਆ) ਉਹਨੂੰ ਕਨਖੀਆਂ ਨਜ਼ਰੇ ਵੇਖਦਾ ਹੈ ਤੇ ਖਬਰ ਪੜ੍ਹ ਕੇ ਸੁਣਾ ਦਿੰਦਾ ਕਿ ਵਿਦਿਆ ਮੰਤਰੀ ਨੇ ਆਖਿਆ ਏ ਕਿ ਮਾਸਟਰ ਕੰਮ ਚੋਰ ਨੇ ਕਿ ਮਾਸਟਰ ਹੜਤਾਲ ਬਹੁਤ ਕਰਦੇ ਨੇ ਕਿ ਮਾਸਟਰ ਕੌਮ ਦਾ ਨਿਰਮਾਤਾ ਹੁੰਦੇ ਹੋਏ ਕੌਮ ਪ੍ਰਤੀ ਆਪਣਾ ਫਰਜ਼ ਨਹੀਂ ਸਮਝਦੇ।' ਤੇ ਮਾਸਟਰ ਕਮਾਲ ਸਿਹੁੰ ਨੂੰ ਇਹ ਸਭ ਗੱਲਾਂ ਠੀਕ ਲਗਦੀਆਂ। ਉਹ ਆਖਦਾ, ਸੱਚੀਂ ਯਾਰ ਤੇਰੀ ਤਾਂ ਗੱਲ ਹੋਰ ਐ, ਆਪਣੇ ਮਾਸਟਰ ਕੁਝ ਨਹੀਂ ਪੜ੍ਹਾਉਂਦੇ, ਸਾਰੀ ਦਿਹਾੜੀ ਪਟਾਕ ਪਟਾਕ ਗੱਲਾਂ ਮਾਰਦੇ ਰਹਿੰਦੇ ਆ, ਸੜਾਕ ਸੜਾਕ ਚਾਹ ਪੀਂਦੇ ਰਹਿੰਦੇ ਆ, ਵੇਖ ਨਾ, ਮਾਸਟਰ ਰੋਸ਼ਨ ਲਾਲ ਸਾਰੀ ਦਿਹਾੜੀ ਕੁਰਸੀ ਤੇ ਬੈਠਾ ਊਂਘਦਾ ਰਹਿੰਦਾ, ਉਹਨੂੰ ਭਲੇ-ਮਾਣਸ ਨੂੰ ਪੁਛੇ ਬਈ ਸਰਕਾਰ ਤੈਨੂੰ ਪੈਸੇ ਸੌਣ ਦੇ ਦੇਂਦੀ ਆ ਤੇ ਮਾਸਟਰ ਕਮਾਲ ਸਿਹੁੰ ਆਪਣਾ ਸਾਰਾ ਗੁਬਾਰ ਕਢ ਕੇ ਵਿਦਿਆ ਮੰਤਰੀ ਦੇ ਸੋਹਲੇ ਗਾਉਂਦਾ ਆਪਣੀ ਕਲਾਸ ਨੂੰ ਜਾ ਪੜ੍ਹਾਉਣ ਲਗਦਾ। ਉਹਨੂੰ ਆਪਣੇ ਹਾਈ ਸਕੂਲ ਦੇ ਹੈਡ ਮਾਸਟਰ ਨਾਲ ਬਹੁਤ ਚਿੜ ਸੀ ਜਿਹੜਾ ਸਾਰੀ ਦਿਹਾੜੀ ਮਾਸਟਰਣੀਆਂ ਨਾਲ ਗੱਲਾਂ ਕਰਦਾ ਰਹਿੰਦਾ, ਹਿੜਹਿੜ ਕਰਦਾ ਰਹਿੰਦਾ ਤੇ ਸਕੂਲ ਦੇ ਡਿਸਪਲਿਨ ਦਾ ਸਤਿਆਨਾਸ ਕਰੀ ਰਖਦਾ। ਮਾਸਟਰ ਕਮਾਲ ਸਿਹੁੰ ਸੋਚਦਾ, ਜਦੋਂ ਉਹ ਹੈਡ ਟੀਚਰ ਬਣਿਆ, ਉਹ ਆਪਣੇ ਅੰਦਰ ਕੰਮ ਕਰਦੀਆਂ ਮਾਸਟਰਣੀਆਂ ਨੂੰ ਇੰਝ ਹਿੜਹਿੜ ਨਹੀਂ ਕਰਨ ਦੇਵੇਗਾ ਅਤੇ ਸਕੂਲ 'ਚ ਪੂਰਾ ਅਨੁਸ਼ਾਸਨ ਰਖੇਗਾ।

ਹੁਣ ਜਦੋਂ ਉਹ ਪਿਛਲੇ ਪੰਦਰਾਂ ਦਿਨਾਂ ਤੋਂ ਪੰਦਰਾਂ ਅਧਿਆਪਕਾਂ ਦਾ ਹੈਡ ਬਣ ਗਿਆ ਸੀ। ਉਹਦੇ ਪੱਬ ਜ਼ਮੀਨ ਤੇ ਨਹੀਂ ਸਨ ਲਗਦੇ। ਉਹ ਸਮੇਂ ਤੋਂ ਅੱਧਾ ਘੰਟਾ ਪਹਿਲਾਂ ਹੀ ਸਕੂਲ ਪੁੱਜ ਜਾਂਦਾ। ਸਕੂਲ ਦੇ ਆਲੇ ਦੁਆਲੇ ਨੂੰ ਵੇਖਦਾ ਪਾਖਦਾ ਤੇ ਫਿਰ ਹਾਜ਼ਰੀ ਰਜਿਸਟਰ ਬਾਹਰ ਕਢਕੇ ਆਪ ਹਾਜ਼ਰੀ ਲਾ ਕੇ, ਰਜਿਸਟਰ ਮੇਜ਼ ਤੇ ਟਿਕਾ ਦੇਂਦਾ। ਉਹ ਪੂਰੀ ਸ਼ਾਨ ਨਾਲ ਹੈਡ ਟੀਚਰ ਵਾਲੀ ਕੁਰਸੀ ਤੇ ਡਟਿਆ ਰਹਿੰਦਾ। ਅਧਿਆਪਕ ਆਉਂਦੇ, ਹਾਜ਼ਰੀ ਲਾਉਂਦੇ ਤੇ ਉਹਦੇ ਲਾਗੇ ਹੀ ਆ ਬੈਠਦੇ। ਉਹਨੂੰ ਇਸ ਗੱਲ ਦੀ ਬਹੁਤ

ਹੀ ਚਿੜ ਸੀ ਉਹ ਉਹਨੂੰ ਸਤਸਰੀ ਅਕਾਲ ਜਾਂ ਸਲਾਮ ਕਿਉਂ ਨਹੀਂ ਕਹਿੰਦੇ। ਉਹ ਸੋਚਦਾ ਆਖਣ ਨੂੰ ਤਾਂ ਉਹ ਉਹਨਾਂ ਦਾ ਅਫਸਰ ਹੈ। ਉਹਨਾਂ ਨੂੰ ਕੁਝ ਤਾਂ ਉਸ ਦੀ ਇੱਜ਼ਤ ਕਰਨੀ ਚਾਹੀਦੀ ਹੈ, ਕੁਝ ਤਾਂ ਮਾਣ ਕਰਨਾ ਚਾਹੀਦਾ ਏ। ਪਰ ਫਿਰ ਇਹ ਸੋਚ ਕੇ "ਮਾਸਟਰ ਕੋਮ ਤਾਂ ਹੈ ਹੀ ਢੀਠਾਂ ਦੀ" ਉਹ ਚੁੱਪ ਕਰ ਰਹਿੰਦਾ। ਤੇ ਸਕੂਲ ਦੀ ਘੰਟੀ ਵਜਵਾ ਸਕੂਲ ਲਗਵਾ ਉਹ ਕਲਾਸਾਂ ਲਗੀਆਂ ਵੇਖਦਾ! ਮਾਸਟਰ ਬੱਚਿਆਂ ਦੀ ਹਾਜ਼ਰੀ ਲਾਉਂਦੇ ਤੇ ਫਿਰ ਗੱਪਾਂ ਸ਼ੱਪਾਂ 'ਚ ਮਗਨ ਹੋ ਜਾਂਦੇ। ਮਾਸਟਰ ਕਮਾਲ ਸਿਹੁੰ ਨੂੰ ਖਿੱਝ ਆਉਂਦੀ ਪਰ ਉਹ ਕਹਿੰਦਾ ਕਿਸੇ ਨੂੰ ਕੁਝ ਨਾ। ਪਹਿਲੇ ਦਿਨ ਜਦੋਂ ਉਹ ਹੈਡ ਮਾਸਟਰ ਬਣਿਆ ਸੀ ਤਾਂ ਮਾਸਟਰ ਰੋਸ਼ਨ ਲਾਲ ਉਸ ਦੇ ਵੱਲ ਅਵੈੜੀਆਂ ਜਿਹੀਆਂ ਨਜ਼ਰਾਂ ਨਾਲ ਵੇਖਦਾ ਰਿਹਾ ਸੀ ਤੇ ਦੂਸਰੇ ਮਾਸਟਰਾਂ ਕੋਲ ਉਹਦੀਆਂ ਬਦਖੋਹੀਆਂ ਕਰਦਾ ਉਸ ਆਪ ਲਿਆ ਸੀ। ਉਸ ਦੇ ਬਾਰੇ ਜੋ ਗੱਲਾਂ ਉਸ ਆਖੀਆਂ ਸਨ, ਉਸ ਕਾਰਨ ਉਸਦੇ ਮਨ 'ਚ ਹੀਣਤਾ ਦਾ ਭਾਵ ਆ ਗਿਆ ਸੀ ਤੇ ਉਹ ਕਿਸੇ ਨੂੰ ਕੁਝ ਕਹਿਣ ਦਾ ਹੋਸਲਾ ਨਹੀਂ ਕਰਦਾ ਸੀ।

ਉਹਦੇ ਤੋਂ ਅਧਿਆਪਕ ਵੀ ਨਹੀਂ ਸਨ ਡਰਦੇ। ਪਹਿਲਾਂ ਉਸ ਸੋਚਿਆ ਸੀ ਕਿ ਉਹ ਉਸ ਦੀ ਅਫਸਰੀ ਨੂੰ ਮੰਨਣਗੇ, ਪਰ ਜਦੋਂ ਤੋਂ ਸਰਕਾਰ ਨੇ ਕੱਚੇ ਅਧਿਆਪਕਾਂ ਨੂੰ ਪੱਕੇ ਕਰਨ ਦੇ ਕੇਸ ਮੰਗ ਲਏ ਸਨ, ਉਹ ਵੀ ਆਪਣੇ ਆਪ ਨੂੰ ਪੱਕੇ ਅਧਿਆਪਕ ਸਮਝਣ ਲਗ ਪਏ ਸਨ। ਉਹ ਮੰਨ ਵਿਚ ਸੋਚਦਾ, ਕੋਈ ਗੱਲ ਨਹੀਂ ਪੁਤਰੋ, ਜਿੱਦਣ ਮੈਂ ਵੱਡਾ ਅਫਸਰ ਬਣ ਗਿਆ ਨਾ, ਉਦਣ ਤੁਹਾਨੂੰ ਸਭਨਾਂ ਨੂੰ ਠੋਕ ਕਰੂੰ। ਪਰ ਦੂਜੇ ਪਲ ਉਹਦੇ ਮੰਨ 'ਚ ਬੇ-ਵਿਸ਼ਵਾਸੀ ਜਿਹੀ ਉਠਦੀ ਤੇ ਉਹ ਆਪਣੀ ਕਲਾਸ ਨੂੰ ਪੜ੍ਹਾਉਣ ਲਗਦਾ।

ਕਦੇ ਕਦੇ ਉਸ ਦੇ ਮਨ 'ਚ ਆਉਂਦੀ ਕਿ ਉਹ ਆਪਣੇ ਬਲਾਕ ਦੇ ਅਫਸਰ ਕੋਲ ਜਾਏ ਤੇ ਇਹਨਾਂ ਸਭਨਾ ਮਾਸਟਰਾਂ ਦੀ ਸ਼ਕਾਇਤ ਕਰੇ ਅਤੇ ਇਹਨਾਂ ਨੂੰ ਕਰੜੀ ਸਜ਼ਾ ਦੁਆਏ। ਜਾਂ ਘਟੋ ਘਟ ਉਹਨਾਂ ਦੀ ਬਦਲੀ ਤਾਂ ਕਿਧਰੇ ਹੋਰ ਥਾਂ ਦੀ ਕਰਵਾ ਦਏ। ਪਰ ਫਿਰ ਇਹ ਸੋਚਕੇ ਕਿ ਇਹ ਤਾਂ ਉਸ ਦੀ ਨਲਾਇਕੀ ਹੋਏਗੀ। ਉਹ ਚੁਪਚਾਪ ਅਪਣਾ ਕੰਮ ਕਰਦਾ ਰਹਿੰਦਾ।

ਉਹਨਾਂ ਦਿਨਾਂ ਵਿਚ ਇਮਤਿਹਾਨ ਆ ਗਏ। ਉਹ ਇਮਤਿਹਾਨਾਂ ਤੇ ਬੱਚਿਆਂ ਬਾਰੇ ਬਹੁਤਾ ਹੀ ਚਿੰਤਾਤੁਰ ਰਹਿਣ ਲੱਗ ਪਿਆ। ਉਸ ਮਾਸਟਰਾਂ ਦੀ ਇਕ ਮੀਟਿੰਗ ਬੁਲਾਕੇ ਆਖਿਆ, 'ਦੇਖੋ ਬਈ! ਏਨਾ ਸਮਾਂ ਮੈਂ ਤੁਹਾਨੂੰ ਕੁਝ ਨਹੀਂ ਕਿਹਾ, ਹੁਣ ਤੁਸੀਂ ਬੱਚਿਆਂ ਨੂੰ ਪੜ੍ਹਾਓ, ਉਨ੍ਹਾਂ ਦਾ ਨੁਕਸਾਨ ਨਾ ਕਰੋ, ਮੈਂ ਏਸ ਪਿੰਡ ਦਾ ਹਾਂ, ਲੋਕਾਂ ਤੁਹਾਡੇ ਨਾਲੋਂ ਮੇਰੀ ਜਾਨ ਵੱਧ ਖਾਣੀ ਹੈ ਜੇ ਉਹਨਾਂ ਦੇ ਬੱਚੇ ਫੇਲ੍ਹ ਹੋ ਗਏ। ਮਾਸਟਰਾਂ ਉਸ ਦੀਆਂ ਗੱਲਾਂ ਚੁਪ ਚਾਪ ਸੁਣੀਆਂ ਤੇ ਬਾਹਰ ਆ ਕੇ ਉਹਦੀਆਂ ਸਾਂਗਾਂ ਲਾਉਂਦੇ ਉੱਚੀ ਉੱਚੀ ਹੱਸਦੇ ਰਹੇ।

ਸਕੂਲ ਦੀ ਡਾਕ ਆਉਂਦੀ। ਉਹ ਐਨਕਾਂ ਲਾ ਕੇ ਹਰਫ ਹਰਫ ਧਿਆਨ ਨਾਲ ਪੜ੍ਹਦਾ। ਹਰ ਚਿੱਠੀ ਦਾ ਜੁਆਬ ਪੂਰੇ ਧਿਆਨ ਨਾਲ ਦੇਂਦਾ। ਇਹਨਾਂ ਦਿਨਾਂ 'ਚ ਇਕ ਨਵੀਂ ਚਿੱਠੀ ਆਈ ਕਿ ਸਕੂਲ ਦੇ ਅਧਿਆਪਕਾਂ ਦੀ ਤਨਖਾਹ ੧੦ ਰੁ: ਮਹੀਨਾ ਵਧਾ ਦਿਤੀ ਗਈ ਹੈ। ਉਸ ਨੂੰ ਇਸ ਗੱਲ ਦਾ ਬਹੁਤ ਅਫਸੋਸ ਹੋਇਆ ਕਿ ਤਨਖਾਹ ਸਭਨਾਂ ਦੀ ਵਧੀ ਹੈ। 'ਗਊ ਗਧੇ ਨੂੰ ਇਕੋ ਰੱਸੇ ਬੰਨਦੀ ਹੈ। ਉਹਦੀ ਤਨਖਾਹ ਤਾਂ ਸਰਕਾਰ ਨੇ ਠੀਕ ਹੀ ਵਧਾਈ ਹੈ, ਪਰ ਮਾਸਟਰਾਂ ਦੀ ਤਨਖਾਹ ਨਹੀਂ ਸੀ ਵਧਾਣੀ ਚਾਹੀਦੀ ਕਿਉਂਕਿ ਉਹ ਤਾਂ ਕੰਮ ਨਾਲੋਂ ਪਹਿਲਾਂ ਹੀ ਵਾਧੂ ਪੈਸੇ ਲੈ ਰਹੇ ਸਨ। ਉਸ ਦਾ ਇਹ ਵਿਚਾਰ ਸੀ। ਉਸ ਸੋਚਿਆ ਸੀ ਕਿ ਉਹ ਵਿਦਿਆ ਮੰਤਰੀ ਨੂੰ ਇਸ ਬਾਰੇ ਖਤ ਜ਼ਰੂਰ ਲਿਖੇਗਾ।

ਮਾਰਚ ਮਹੀਨਾ ਚੜ੍ਹਿਆ। ਉਹਦੇ ਜ਼ਿਲੇ 'ਚ ਨਵੀਂ ਅਫਸਰ ਨੇ ਚਾਰਜ ਲਿਆ। ਉਹ ਕਿਸੇ ਵੱਡੇ ਆਦਮੀ ਦੀ ਧੀ ਸੀ। ਨਵੀਂ ਅਫਸਰ ਬਾਰੇ ਦਿਨਾਂ 'ਚ ਹੀ ਚਰਚਾ ਚੱਲ ਪਈ ਕਿ ਉਹ ਬਹੁਤ ਸਖਤ ਹੈ ਕਿ ਉਹ ਕਲਾਸਾਂ ਚੈਕ ਕਰਦੀ ਹੈ ਕਿ ਉਹ ਬਹੁਤ ਕੁਰਖੱਤ ਹੈ। ਹੁਣ ਸਾਰੇ ਆਪੋ ਆਪਣੀਆਂ ਕਲਾਸਾਂ 'ਚ ਸਮੇਂ ਸਿਰ ਜਾਂਦੇ, ਕੰਮ ਕਰਦੇ ਤੇ ਡਰ ਮਹਿਸੂਸ ਕਰਦੇ ਕਿ ਪਤਾ ਨਹੀਂ ਕਦੋਂ ਉਸ ਆ ਜਾਣਾ ਹੈ। ਹੋ ਸਕਦਾ ਹੈ ਉਹ ਉਹਨਾਂ ਦੀ ਬਦਲੀ ਕਰ ਦਏ ਜਾਂ ਮੁਅਤਲ ਕਰ ਦਏ ਜਾਂ ਕੋਈ ਹੋਰ ਸਜ਼ਾ ਦੇ ਦਏ।

ਹੁਣ ਸਕੂਲ ਦਾ ਮਾਹੌਲ ਸ਼ਾਂਤ ਹੋ ਗਿਆ ਸੀ। ਮਾਸਟਰ ਕਮਾਲ ਸਿਹੁੰ ਇਸ ਵਾਤਾਵਰਣ ਤੇ ਖੁਸ਼ ਸੀ। ਉਹਨੂੰ ਮਾਸਟਰਾਂ ਦੇ ਚਿਹਰੇ ਤੇ ਟਪਕਦੀ ਡਰ ਦੀ ਲਕੀਰ ਚੰਗੀ ਲਗਦੀ। ਉਹਨੂੰ ਨਵੀਂ ਅਫਸਰ ਦੀ ਆਮਦ ਬਹੁਤ ਹੀ ਰਾਸ ਆਈ ਸੀ। ਉਹਦੇ ਸਕੂਲ ਦੇ ਮਾਸਟਰ ਤ੍ਰਿਹਕ ਗਏ ਸਨ। ਚੁਪ ਹੋ ਗਏ ਸਨ। ਮਾਸਟਰ ਕਮਾਲ ਸਿਹੁੰ ਵੀ ਹੁਣ ਆਪਣੀ ਹੈਡ ਟੀਚਰੀ ਦਾ ਰੋਹਬ ਛਾਂਟਣ ਲਗ ਪਿਆ ਸੀ। ਉਹਦੇ ਹੁਕਮ ਦੀ ਪਾਲਨਾ ਸਾਰੇ ਮਾਸਟਰ ਖਾਸ ਕਰਕੇ

ਅਧਿਆਪਕਾਵਾਂ ਜਲਦੀ ਜਲਦੀ ਕਰਨ ਲੱਗ ਪਈਆਂ ਸਨ।

ਐਤਕਾਂ ਨਵੇਂ ਡਾਇਰੈਕਟੋਰੇਟ ਦੇ ਬਣਨ ਕਾਰਨ ਪੰਜਵੀਂ ਦੇ ਇਮਤਿਹਾਨ ਮਹਿਕਮੇ ਨੇ ਲੈਣੇ ਸਨ। ਐਤਕਾਂ ਪਹਿਲੀ ਵੇਰ ਮਾਸਟਰ ਕਮਾਲ ਸਿਹੁੰ ਦਾ ਸਕੂਲ ਇਮਤਿਹਾਨਾਂ ਦਾ ਸੈਂਟਰ ਬਣਿਆ ਸੀ। ਕਮਾਲ ਸਿਹੁੰ ਇਸ ਗੱਲ ਤੇ ਬਹੁਤ ਹੀ ਪ੍ਰਸੰਨ ਸੀ। ਪਿੰਡ ਦਾ ਕੋਈ ਵੀ ਬੰਦਾ ਉਹਨੂੰ ਮਿਲਦਾ ਉਹ ਹੁੱਬ ਹੁੱਬ ਉਨ੍ਹਾਂ ਨੂੰ ਦੱਸਦਾ ਕਿ ਉਹਨਾਂ ਦੇ ਬੱਚੇ ਐਤਕੀਂ ਪਿੰਡ ਹੀ ਇਮਤਿਹਾਨ ਦੇਣਗੇ। ਉਹ ਵਿਦਿਆ ਮੰਤਰੀ ਦਾ ਦਿਲੋਂ ਧੰਨਵਾਦੀ ਸੀ, ਜਿਸ ਮਾਸਟਰਾਂ ਲਈ ਨਹੀਂ ਸਗੋਂ ਵਿਦਿਆਰਥੀਆਂ ਲਈ ਵੀ ਏਨੀਆਂ ਸਹੂਲਤਾਂ ਦੇ ਦਿਤੀਆਂ ਸਨ। ਹੁਣ ਕਿਸੇ ਬੱਚੇ ਨੂੰ ਵੀ ਤਿੰਨ ਕਿਲੋਮੀਟਰ ਤੋਂ ਵਧ ਤੁਰ ਕੇ ਇਮਤਿਹਾਨ ਦੇਣ ਨਹੀਂ ਜਾਣਾ ਪਵੇਗਾ ਤੇ ਉਹਦੇ ਪਿੰਡ ਦੇ ਬੱਚਿਆਂ ਨੂੰ ਤਾਂ ਬਿਲਕੁਲ ਹੀ ਨਹੀਂ ਤੁਰਨਾ ਪਏਗਾ। ਉਹਦਾ ਸਿਰ ਵਿਦਿਆ ਮੰਤਰੀ ਦੀਆਂ ਇਹਨਾਂ ਕਾਰਗੁਜ਼ਾਰੀਆਂ ਅਗੇ ਝੁਕ ਜਾਂਦਾ।

ਇਮਤਿਹਾਨ ਲੈਣ ਲਈ ਅਧਿਆਪਕ ਬਾਹਰਲੇ ਸਕੂਲਾਂ ਤੋਂ ਆਏ ਸਨ। ਪਹਿਲੇ ਦਿਨ ਇਮਤਿਹਾਨ ਵਧੀਆ ਢੰਗ ਨਾਲ ਹੋ ਗਿਆ। ਉਹਦੇ ਸਕੂਲ ਦੇ ਬੱਚਿਆਂ ਦੇ ਇਮਤਿਹਾਨ ਵੀ ਚੰਗੇ ਹੋ ਗਏ। ਦੂਜੇ ਦਿਨ ਉਨ੍ਹਾਂ ਮਾਸਟਰਾਂ ਵਿਚੋਂ ਦੋ ਸਵੇਰੇ ਹੀ ਸ਼ਰਾਬ ਪੀਕੇ ਆ ਗਏ। ਮਾਸਟਰ ਕਮਾਲ ਸਿਹੁੰ ਨੂੰ ਇਸ ਗੱਲ ਦੀ ਖਬਰ ਲਗ ਗਈ ਸੀ। ਉਸ ਇਮਤਿਹਾਨ ਦੇ ਮੁੱਖੀ ਨੂੰ ਮਾਸਟਰਾਂ ਬਾਰੇ ਕਿਹਾ ਸੀ ਕਿ ਉਹਨਾਂ ਚੰਗਾ ਨਹੀਂ ਕੀਤਾ। ਇਮਤਿਹਾਨਾਂ ਦੇ ਮੁੱਖੀ ਨੇ ਗੱਲ ਟਾਲਮਟੋਲ 'ਚ ਲੰਘਾ ਦਿਤੀ। ਮਾਸਟਰ ਕਮਾਲ ਸਿਹੁੰ ਨੂੰ ਪਤਾ ਲਗਾ ਕਿ ਸ਼ਰਾਬ ਉਹਦੇ ਸਕੂਲ ਦੇ ਹੀ ਕਿਸੇ ਮਾਸਟਰ ਨੇ ਪਿਆਈ ਸੀ। ਉਸ ਉਹਨੂੰ ਸੱਦ ਕੇ ਝਾੜ ਪਾਈ ਤੇ ਅੱਗੇ ਤੋਂ ਏਹੋ ਜਿਹੀ ਭੈੜੀ ਹਰਕਤ ਨਾ ਕਰਨ ਨੂੰ ਕਿਹਾ। ਦਿਨ ਲੰਘ ਗਿਆ। ਮਾਸਟਰ ਕਮਾਲ ਸਿਹੁੰ ਨੇ ਸ਼ੁਕਰ ਕੀਤਾ ਕਿ ਉਹ ਅਫਸਰ ਨਹੀਂ ਸੀ ਆਈ। ਪਰ ਉਹਦੇ ਸਕੂਲ ਦੀ ਕਿਸੇ ਸ਼ਕਾਇਤ ਕਰ ਦਿਤੀ। ਉਹ ਸਖਤ ਅਫਸਰ ਇਮਤਿਹਾਨ ਦੇ ਤੀਜੇ ਦਿਨ ਉਹਦੇ ਸਕੂਲ ਪੁਜ ਗਈ ਸੀ। ਉਸ ਕਮਾਲ ਸਿਹੁੰ ਨੂੰ ਸੱਦਿਆ, ਪੁਛਿਆ ਡਾਂਟਿਆ ਕਿ ਕਸੂਰ ਉਸਦਾ ਵੀ ਹੈ, ਉਸ ਕਿਉਂ ਨਹੀਂ ਸਕੂਲ ਦਾ ਹੈਡ ਹੁੰਦਿਆਂ ਇਸ ਘਟਨਾ ਨੂੰ ਉਸ ਕੋਲ ਪਹੁੰਚਾਇਆ। ਉਸ ਆਪਣਾ ਸਪਸ਼ਟੀਕਰਨ ਦਿਤਾ, ਪਰ ਉਸ ਅਫਸਰ ਤੇ ਇਸ ਦਾ ਕੋਈ ਅਸਰ ਨਹੀਂ ਸੀ ਹੋਇਆ ਅਫਸਰ ਨੇ ਉਹਦੀ ਤੇ ਸ਼ਰਾਬ ਪੀਣ ਵਾਲੇ ਮਾਸਟਰਾਂ ਦੀ ਬਦਲੀ ਕਰ ਦਿਤੀ। ਮਾਸਟਰ ਕਮਾਲ ਸਿਹੁੰ ਇਸ ਗੱਲ ਤੇ ਬਹੁਤ ਪ੍ਰੇਸ਼ਾਨ ਹੋਇਆ ਅਫਸਰ ਨੇ ਉਹਨੂੰ ਡਾਂਟਦੇ ਹੋਏ ਆਖਿਆ ਸੀ ਕਿ ਉਹ ਹੈ[illegible] ਟੀਚਰੀ ਦੇ ਬਿਲਕੁਲ ਵੀ ਫਿੱਟ ਨਹੀਂ ਸੀ ਕਿ ਉਹ ਮਿਹਨਤੀ ਨਹੀਂ ਸੀ।

ਮਾਸਟਰ ਕਮਾਲ ਸਿਹੁੰ ਸੋਚਦਾ ਸੀ ਕਿ ਸ਼ਾਇ[illegible] ਉਹਦੀ ਅਫਸਰ ਸੱਚ ਹੀ ਕਹਿੰਦੀ ਹੈ। ਉਹਨੂੰ ਅਫਸਰ [illegible] ਨੋਟਿਸ 'ਚ ਗੱਲ ਲਿਆਉਣੀ ਹੀ ਚਾਹੀਦੀ ਸੀ। ਉ[illegible] ਸਰਕਾਰ ਨਾਲ ਵਫਾਦਾਰੀ ਨਹੀਂ ਸੀ ਨਿਭਾਈ। ਉਹ ਹੁ[illegible] ਆਪਣੇ ਆਪ ਨੂੰ ਸਚਮੁਚ ਹੀ ਦੋਸ਼ੀ ਗਿਨਣ ਲਗ ਪਿਆ ਸੀ। ਉਸ ਮਹਿਸੂਸ ਕੀਤਾ ਸੀ ਤੇ ਫੈਸਲਾ ਕੀਤਾ ਸੀ ਕਿ ਉਹ ਆਪਣੀ ਗਲਤੀ ਦੀ ਅਫਸਰ ਤੋਂ ਮੁਆਫੀ ਮੰ[illegible] ਲਏਗਾ। ਉਹਨੂੰ ਖਿਮਾ ਕਰਨ ਲਈ ਆਖੇਗਾ। ਉਹ ਜ਼ਰੂ[illegible] ਉਸਦਾ ਕਿਹਾ ਮੰਨ ਲਏਗੀ। ਆਖਰ ਨੂੰ ਉਹ ਹੈਡ ਟੀਚ[illegible] ਹੈ। ਕੱਲ ਨੂੰ ਬੜਾ ਅਫਸਰ ਬਣ ਜਾਣਾ ਹੈ ਤੇ ਉੱਝ [illegible] ਉਹ ਮੇਰੀ ਉਮਰ ਦਾ ਲਿਹਾਜ਼ ਤਾਂ ਕਰੇਗੀ ਹੀ।

ਬਦਲੀ ਬਾਰੇ ਸੁਣਦਿਆਂ ਹੀ ਉਹਨੂੰ ਆਪਣਾ ਸੰਸਾ[illegible] ਉਲਟਦਾ ਦਿਸਿਆ ਸੀ। ਉਹ ਆਪਣੇ ਬੱਚਿਆਂ ਦਾ [illegible] ਕਰੇਗਾ ? ਉਹਦੇ ਟੱਬਰ ਦਾ ਖਰਚ ਕਿਵੇਂ ਚਲੇਗਾ ? ਉ[illegible] ਐਡੀ ਉਮਰ 'ਚ ਹੱਥੀਂ ਰੋਟੀਆਂ ਕਿਵੇਂ ਪਕਾਏਗਾ ? ਉਹ[illegible] ਖੇਤੀ ਦਾ ਕਿਵੇਂ ਚਲੇਗਾ ? ਉਹ ਆਪਣੀ ਮੁਟਿਆਰ ਕੁੜ[illegible] ਦਾ ਵਿਆਹ ਕਿਵੇਂ ਕਰੇਗਾ ? ਉਹ ਆਪਣੀ ਬੀਮਾਰ ਮਾ[illegible] ਦਾ ਖਿਆਲ ਕਿਵੇਂ ਰਖਿਆ ਕਰੇਗਾ ? ਤੇ ਇਹਨਾਂ ਸ[illegible] ਸਵਾਲਾਂ ਨੇ ਉਹਦੀ ਸੋਚ ਨੂੰ ਬੁਰੀ ਤਰ੍ਹਾਂ ਉਖਾੜ ਦਿਤਾ ਸੀ।

ਇਹ ਸੋਚਕੇ ਕਿ ਉਹ ਅਫਸਰ ਅਗੇ ਗੁਜ਼ਾਰ[illegible] ਕਰੇਗਾ, ਮੁਆਫੀ ਮੰਗੇਗਾ। ਉਹ ਵੱਡੀ ਅਫਸਰ ਦੇ ਦਫਤ[illegible] ਦੂਜੀ ਸਵੇਰ ਜਾ ਪੁਜਾ। ਉਹਦੀ ਅਫਸਰ ਬੇਫਿਕਰੀ ਨਾ[illegible] ਮੇਜ਼ ਤੇ ਸਿਰ ਟਿਕਾਈ ਬੈਠੀ ਸੀ। ਉਸ ਜਾਂਦਿਆਂ ਸਲਾ[illegible] ਕੀਤੀ ਤੇ ਹੱਥ ਜੋੜੇ ਤੇ ਆਪਣੀ ਬੇਨਤੀ ਕੀਤੀ। ਪ[illegible] ਅਫਸਰ ਟੱਸ ਤੋਂ ਮੱਸ ਨਾ ਹੋਈ। ਉਸ ਆਪਣੀ ਪੱਗ ਲਾ[illegible] ਕੇ ਉਸ ਅਫਸਰ ਦੇ ਪੈਰਾਂ 'ਚ ਟਿਕਾ ਦਿਤੀ ਤੇ ਗਿੜਗੜਾਉ[illegible] ਲਗਾ, 'ਮੇਰੀ ਬਦਲੀ ਨਾ ਕਰੋ ਬੀਬੀ ਜੀ, ਮੈਂ ਉਜ[illegible] ਜਾਵਾਂਗਾ'। ਉਹ ਅਫਸਰ ਤਾਂ ਜਿਵੇਂ ਪੱਥਰ ਦੀ ਬਣੀ ਹੋ[illegible] ਸੀ। ਉਸ ਆਖਿਆ ਤੂੰ ਤਾਂ ਮੇਰੇ ਪਿਉ ਵਰਗਾ ਏਂ, ਇੰਝ ਨ[illegible] ਕਰ, ਜੋ ਮੈਂ ਹੁਕਮ ਦਿਤਾ ਏ, ਉਹਦੀ ਪਾਲਨਾ ਕਰ' ਮਾਸਟਰ ਕਮਾਲ ਸਿਹੁੰ ਨੇ ਸਿਰ ਉਤਾਂਹ ਚੁਕਿਆ ਤੇ ਮਹਿਸੂਸ ਕੀਤਾ ਕਿ ਇਸ ਪੱਥਰ ਤੇ ਕੋ[illegible] ਅਸਰ ਨਹੀਂ ਹੋਣਾ। ਫਿਰ/ਵੀ ਉਹ ਗਿੜਗਿੜਾਉਂਦ[illegible]

ਬੋਲਿਆ। ਬੀਬੀ ਜੀ, ਤੁਸੀਂ ਤਾਂ ਮੇਰੀ ਮਾਂ ਹੋ, ਮੈਨੂੰ ਤਬਾਹ ਨਾ ਕਰੋ, ਪਰ ਧੀ ਵਰਗੀ ਮਾਂ ਤੇ ਕੋਈ ਅਸਰ ਨਾ ਹੋਇਆ। ਮਾਸਟਰ ਕਮਾਲ ਸਿਹੁੰ ਦਫ਼ਤਰ ਤੋਂ ਚੁਪਚਪੀਤਾ ਵਾਪਸ ਪਰਤ ਆਇਆ। ਦਫ਼ਤਰੋਂ ਬਾਹਰ ਨਿਕਲਦਿਆਂ ਹੀ ਉਹਦੇ ਮਨ 'ਚ ਰੋਹ ਜਾਗਿਆ। ਉਹਦਾ ਜੀਅ ਕੀਤਾ ਉਹ ਬੀਬੀ ਨੂੰ ਝੰਜੋੜ ਕੇ ਉਹਨੂੰ ਅਹਿਸਾਸ ਕਰਵਾਏ ਕਿ ਉਹ ਸਰਕਾਰ ਦੀ ਵਫ਼ਾਦਾਰੀ ਨਹੀਂ ਕਰ ਰਹੀ ਸਗੋਂ ਸਰਕਾਰ ਦੇ ਵਫ਼ਾ-ਦਾਰ ਆਦਮੀ ਨਾਲ ਬਦਸਲੂਕੀ ਕਰ ਰਹੀ ਹੈ। ਦੂਜੇ ਪਲ ਉਹਦੇ ਮਨ ਵਿਚ ਵਿਦਿਆ ਮੰਤਰੀ ਨੂੰ ਮਿਲਣ ਦੀ ਸੋਚ ਆਈ ਪਰ ਘਰ ਦੀ ਤੰਗੀ ਤੇ ਅਫ਼ਸਰਾਂ ਦੇ ਵਿਹਾਰ ਦੀ ਸ਼ੰਕਾ ਨੇ ਇਹ ਸੋਚ ਵੀ ਬਾਹਰ ਕਢ ਦਿਤੀ।

ਮਾਸਟਰ ਕਮਾਲ ਸਿਹੁੰ ਨੂੰ ਵੱਡੀ ਅਫਸਰ ਤੇ ਬਹੁਤ ਹੀ ਗਿਲਾ ਸੀ। ਉਹਨੂੰ ਬੇਕਸੂਰੇ ਨੂੰ ਹੀ ਸਜ਼ਾ ਦਿਤੀ ਸੀ। ਉਹਦਾ ਪਿਛਲਾ ਛੇ ਮਹੀਨਿਆਂ ਦਾ ਸਿਰਜਿਆ ਸੰਸਾਰ ਖੇਰੂੰ ਖੇਰੂੰ ਹੋ ਗਿਆ ਸੀ। ਸਾਰੀ ਰਾਤ ਉਹਨੂੰ ਨੀਂਦਰ ਨਾ ਪਈ। ਉਸਲਵੱਟੇ ਲੈਂਦਿਆਂ ਮਸਾਂ ਹੀ ਦਿਨ ਚੜ੍ਹਿਆ।

ਅਗਲੇ ਦਿਨ ਟੁਟੇ ਹੋਏ ਮਨ ਨਾਲ ਜਦੋਂ ਉਹ ਸਕੂਲ ਪੁਜਾ ਤਾਂ ਸਕੂਲ ਵਿਚ ਬਿਲਕੁਲ ਚੁਪਚਾਪ ਸੀ। ਹਰ ਕੋਈ ਉਸ ਵਲ ਤਰਸ ਭਰੀਆਂ ਨਜ਼ਰਾਂ ਨਾਲ ਵੇਖ ਰਿਹਾ ਸੀ। ਉਹ ਉਹਨਾਂ ਤਰਸ ਭਰੀਆਂ ਨਜ਼ਰਾਂ ਦਾ ਟਾਕਰਾ ਨਹੀਂ ਸੀ ਕਰ ਸਕਦਾ। ਉਸ ਹੈਡ ਟੀਚਰ ਵਾਲੀ ਕੁਰਸੀ ਤੇ ਬੈਠ ਮਾਸਟਰ ਚਰੰਜੀ ਲਾਲ ਨੂੰ ਸਦਿਆਂ ਤੇ ਸਕੂਲ ਦਾ ਚਾਰਜ ਦੇ ਦਿਤਾ। ਫਾਰਗੀ ਰਿਪੋਰਟ ਲੈ ਕੇ ਉਹ ਤੁਰਨ ਨੂੰ ਤਿਆਰ ਸੀ ਸਾਰੇ ਅਧਿਆਪਕ ਆ ਇਕੱਠੇ ਹੋਏ ਤੇ ਹਰ ਕੋਈ ਉਹਦੇ ਨਾਲ ਹੋਈ ਬੇ-ਇਨਸਾਫ਼ੀ ਤੇ ਅਫ਼ਸੋਸ ਪ੍ਰਗਟ ਕਰਨ ਲਗੇ। ਹਰ ਕੋਈ ਉਹਦੇ ਚੰਗੇ ਵਰਤਾਓ ਤੇ ਸੁਭਾਅ ਦੀ ਪ੍ਰਸ਼ੰਸਾ ਕਰ ਰਿਹਾ ਸੀ ਮਾਸਟਰ ਕਮਾਲ ਸਿਹੁੰ ਚੁਪ ਸੀ ਤੇ ਹੈਰਾਨ ਸੀ ਕਿ ਅਜ ਇਹਨਾਂ ਮਾਸਟਰਾਂ 'ਚ ਏਨੀ ਤਬਦੀਲੀ ਕਿਥੋਂ ਆ ਗਈ ਸੀ। ਮਾਸਟਰਾਂ ਜਲਦੀ ਨਾਲ ਉਹਦੇ ਲਈ ਵਿਦਾਇਗੀ ਪਾਰਟੀ ਦਾ ਪਰਬੰਧ ਕਰ ਲਿਆ ਸੀ। ਉਹਨੂੰ ਆਪਣੇ ਪੁਰਾਣੇ ਦਿਨ ਯਾਦ ਆ ਗਏ। ਜਦੋਂ ਮਾਸਟਰ ਫਲਾਂ ਸਿਹੁੰ ਉਹਨਾਂ ਦਾ ਇੰਚਾਰਜ ਸੀ ਅਤੇ ਉਹ ਬਾਕੀ ਮਾਸਟਰਾਂ ਨਾਲ ਰਲ ਕੇ, ਉਹਦੇ ਨਾਲੋਂ ਵਖਰਾ ਹੀ ਰਹਿੰਦਾ ਸੀ, ਪਰ ਜਦੋਂ ਉਹ ਸਕੂਲੋਂ ਹਟਿਆ ਸੀ ਤਾਂ ਸਭਨਾਂ ਨੇ ਉਹਨੂੰ ਇਜ਼ਤ ਨਾਲ ਤੋਰਿਆ ਸੀ। ਅਕਸਰ ਨੂੰ ਉਹ ਅਧਿਆਪਕ ਹੀ ਤਾਂ ਸੀ। ਉਹਨਾਂ ਦਾ ਭਰਾ ਅਧਿਆਪਕ।

ਉਹਦੀਆਂ ਅੱਖਾਂ 'ਚ ਖੁਸ਼ੀ ਦੇ ਅਥਰੂ ਆ ਗਏ ਤੇ ਉਹਦੀ ਦਾਹੜੀ 'ਚ ਦੀ ਥਲੇ ਡਿਗਣ ਲਗੇ। ਤੱਦ ਮਾਸਟਰ ਚਰੰਜੀ ਲਾਲ ਨੇ ਸਾਰੀਆਂ ਵਿੱਥਾਂ ਮੇਲ ਕੇ ਉਹਨੂੰ ਆਪਣੀ ਗਲਵਕੜੀ 'ਚ ਲੈ ਆਖਿਆ, ਕਮਾਲ ਸਿਹੁੰ ਇਹ ਅਫਸਰ ਨਹੀਂ ਕਿਸੇ ਦੇ ਸਕੇ ਹੁੰਦੇ, ਤੂੰ ਦਿਲ ਰੱਖ, ਬੰਦੇ ਤੇ ਹੀ ਇਹੋ ਜਿਹੀਆਂ ਆਫਤਾਂ ਪੈਂਦੀਆਂ, ਅਸੀਂ ਸਾਰੇ ਜਿਉਂ ਤੇਰੇ ਨਾਲ ਆਂ, ਅਜ ਪਹਿਲੀ ਵੇਰ ਉਹ ਮਾ: ਕਮਾਲ ਸਿਹੁੰ ਨੂੰ ਆਪਣੇ ਆਪਣੇ ਲਗੇ। ਅਜ ਉਸ ਪਹਿਲੀ ਵੇਰ ਆਪਣਿਆਂ ਦੀਆਂ ਅਖਾਂ ਦਾ ਨਿਘ ਮਹਿਸੂਸ ਕੀਤਾ। ਉਸ ਨੂੰ ਪਹਿਲੀ ਵਾਰ ਆਪਣੇ ਨਾਲ ਸਾਥੀਆਂ ਦੀਆਂ ਮਜ਼ਬੂਤ ਬਾਹਵਾਂ, ਬੇ-ਇਨਸਾਫੀ ਦੇ ਵਿਰੁਧ ਖੜੀਆਂ ਮਹਿਸੂਸ ਹੋਈਆਂ। ਉਸ ਫੈਸਲਾ ਕੀਤਾ ਉਹ ਹੁਣ ਹੈਡ ਟੀਚਰੀ ਨਹੀਂ ਕਰੇਗਾ, ਉਹ ਆਪਣੇ ਸਾਥੀ ਅਧਿਆਪਕਾਂ ਦੀਆਂ ਬਾਹਵਾਂ 'ਚ ਆਪਣੀਆਂ ਦੋ ਬਾਹਵਾਂ ਵੀ ਸ਼ਾਮਲ ਕਰ ਦੇਵੇਗਾ।

# ਬਟਾਲਾ ਵਿਖੇ ਵਿਆਹ-ਪੁਰਬ

ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ੧੩ ਸਤੰਬਰ ਨੂੰ ਬਟਾਲਾ ਨਿਵਾਸੀ ਨਾਮਧਾਰੀ ਸਾਧ ਸੰਗਤ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ-ਪੁਰਬ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ। ਵਿਆਹ-ਪੁਰਖ ਦੇ ਸਬੰਧ ਵਿਚ ੧੧ ਸਤੰਬਰ ਨੂੰ ਨਾਮਧਾਰੀ ਮਰਯਾਦਾ ਅਨੁਸਾਰ ਨਾਮਧਾਰੀ ਧਰਮ-ਸਾਲਾ ਬਟਾਲਾ ਵਿਖੇ ਸ੍ਰੀ ਅਖੰਡ ਪਾਠ- ਆਰੰਭ ਕੀਤਾ ਗਿਆ ਜਿਸ ਦਾ ਭੋਗ ੧੩ ਸਤੰਬਰ ਨੂੰ ਪਾਇਆ ਗਿਆ ਅਤੇ ਗੁਰੂ ਕਾ ਲੰਗਰ ਆਦ ਵਰਤਾਇਆ ਗਿਆ। ਉਪਰੰਤ ਕਾਹਨੂੰਵਾਨ ਰੋਡ ਤੇ ਬਾਹਰ ਖੁਲੀ ਸਟੇਜ ਤੇ ਦੀਵਾਨ ਪ੍ਰਾਰੰਭ ਹੋਏ, ਜਿਸ ਵਿਚ ਜੱਥੇਦਾਰ ਗਿਆਨ ਸਿੰਘ, ਬਹਾਦਰ ਹੁਸੈਨ ਜੱਥੇਦਾਰ ਦਾਨ ਸਿੰਘ ਮਾੜੀ ਅੰਨਗੜ੍ਹ, ਜੱਥੇਦਾਰ ਅਜੀਤ ਸਿੰਘ ਬਟਾਲਾ, ਜੱਥੇਦਾਰ ਹਜ਼ਾਰਾ ਸਿੰਘ ਲਖਨਊ, ਜੱਥੇਦਾਰ ਬਲਵੰਤ ਸਿੰਘ-ਕਪੂਰਾ ਜਥੇਦਾਰ ਕਰਤਾਰ ਸਿੰਘ ਬਿਜਲੀਵਾਲ ਅਤੇ ਜੱਥੇਦਾਰ ਇੰਦਰ ਸਿੰਘ ਕਾਲੇਨੰਗਲ ਨੇ ਦੀਵਾਨ ਲਾਏ। ਉਪਰੰਤ ੧੪ ਸਤੰਬਰ ਨੂੰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਨਾਲ ਪੁਰਬ ਦੀ ਸਮਾਪਤੀ ਹੋਈ। (ਯਾਦ ਰਹੇ ਇਸ ਵਿਆਹ ਪੁਰਬ ਤੇ ਜਲੂਸ ਦੀ ਪਾਲਕੀ ਹਰ ਇਕ ਸਟੇਜ ਤੇ ਜਾਂਦੀ ਹੈ ਅਤੇ ਹਰ ਇਕ ਸੰਪਰਦਾਇ ਆਪਣੀ ਵਖ ਸਟੇਜ ਲਗਾ ਕੇ ਆਪਣੇ ਸਿਧਾਂਤਾਂ ਦਾ ਖੁੱਲ੍ਹਾ ਪ੍ਰਚਾਰ ਕਰਦੀ ਹੈ ਅਤੇ ਕਈ ਰਾਜਸੀ ਪਾਰਟੀਆਂ ਆਪਣੇ ਜਲਸੇ ਵੀ ਕਰਦੀਆਂ ਹਨ।

—ਜੋਗਿੰਦਰ ਸਿੰਘ ਕੰਗ

ਕਹਾਣੀ

# ਬੋਰ

## —ਦਰਸ਼ਨ ਨੱਤ—

ਭਰ ਗਰਮੀਆਂ ਦੀ ਰੁੱਤ ਸੀ। ਬੱਸ ਆਲੂਆਂ ਦੇ ਬੋਰੇ ਵਾਂਗ ਤੂਸੀ ਹੋਈ ਸੀ। ਲੋਕ ਇੱਕ ਦੂਜੇ ਵਿੱਚ ਫਸ ਕੇ ਖੜ੍ਹੇ ਸਨ—ਜਿਵੇਂ ਫਾਨੇ ਠੋਕੇ ਹੋਏ ਹੋਣ। ਕੋਈ ਕਰਮਾਂ ਵਾਲਾ ਹੀ ਦੋਹਾਂ ਪੈਰਾਂ ਦੇ ਭਾਰ ਖੜਾ ਸੀ, ਨਹੀਂ ਬਹੁਤੇ ਤਾਂ ਨਟਰਾਜ ਮੁਦਰਾ ਵਿੱਚ ਇੱਕ ਪੈਰ ਦੇ ਸਹਾਰੇ ਹੀ ਖੜ੍ਹੇ ਹੋ ਕੇ ਆਪਣੇ ਸਰੀਰ ਨੂੰ ਸਾਵਾਂ ਰੱਖਣ ਦੀ ਕੋਸ਼ਿਸ਼ ਕਰ ਰਹੇ ਸਨ। ਉਸਨੂੰ ਤਾਂ ਫਿਰ ਵੀ ਇੰਜਣ ਉੱਪਰ ਬੈਠਣ ਲਈ 'ਸੀਟ' ਮਿਲ ਗਈ ਹੋਈ ਸੀ—ਡਰਾਈਵਰ ਦੀ ਕਿਰਪਾ ਨਾਲ! ਤੇ ਹੁਣ ਉਹ ਖੜ੍ਹੇ ਲੋਕਾਂ ਦੇ ਰਸ਼ਕ ਦਾ ਪਾਤਰ ਬਣਿਆ ਹੋਇਆ ਸੀ। ਹੇਠਾਂ ਤੋਂ ਇੰਜਣ ਦਾ ਸੇਕ ਲਗਦਾ ਤਾਂ ਉਹ ਰਤਾ ਕੁ ਉੱਪਰ ਨੂੰ ਉੱਠ ਫਿਰ ਬੈਠ ਜਾਂਦਾ। ਉਸ ਨੂੰ ਬਹੁਤ ਸ਼ਿੱਦਤ ਨਾਲ ਅਹਿਸਾਸ ਹੋਇਆ ਕਿ ਤੱਤੀ ਤਵੀ 'ਤੇ ਬੈਠ ਕੇ ਸਿਰ ਵਿੱਚ ਗਰਮ ਰੇਤ ਪਵਾਉਣਾ ਵਾਕਈ ਕਿਸੇ ਮਹਾਨ ਆਤਮਾ ਦਾ ਕੰਮ ਹੈ। ਗਾਸਕਟਾਂ ਤੇ ਨਟਾਂ-ਬੋਲਟਾਂ ਤੇ ਹੋਰ ਨਿੱਕਸੁੱਕ ਵਾਲਾ ਬੇਢਬਾ ਜਿਹਾ ਝੋਲਾ ਉਸ ਨੇ ਘੁੱਟ ਕੇ ਫੜਿਆ ਹੋਇਆ ਸੀ ਤੇ ਉਸ ਦੇ ਹੱਥ ਨੂੰ ਚੀਰ ਪਾਈ ਜਾ ਰਿਹਾ ਸੀ।

ਬੱਸ ਨੇ ਜ਼ਰਾ ਸਪੀਡ ਫੜੀ ਤਾਂ ਸੁੱਖ ਦਾ ਸਾਹ ਆਇਆ। ਬੱਚਿਆਂ ਦੀ ਚੀਕ-ਪੁਕਾਰ ਬੰਦ ਹੋ ਗਈ ਸੀ। ਬੱਸ ਦੇ ਅਗਲੇ ਸ਼ੀਸ਼ੇ ਵਿਚੋਂ ਦੀ ਉਹ ਅੱਗੇ ਵੇਖ ਰਿਹਾ ਸੀ। ਸੁਰਮਈ ਰੰਗ ਦੀ ਤਪਦੀ ਹੋਈ ਸੜਕ ਲਗਾਤਾਰ ਬੱਸ ਦੇ ਪਹੀਆਂ ਹੇਠ ਅਲੋਪ ਹੋਈ ਜਾ ਰਹੀ ਸੀ। ਉਸ ਨੂੰ ਜਾਪਿਆ ਉਹ ਵੀ ਪਿਛਲੇ ਵੀਹ ਸਾਲਾਂ ਤੋਂ ਲਗਾਤਾਰ ਦੌੜ ਦੌੜ ਕੇ ਹਫ ਗਿਆ ਸੀ। ਦੌੜ ਹੀ ਹੈ ਇੱਕ ਕਿਸਮ ਦੀ—ਘਰੋਂ ਦਫਤਰ ਤੇ ਦਫਤਰੋਂ ਘਰ—ਕੋਹਲੂ ਦੇ ਬੈਲ ਵਾਂਗ। ਬੇਸ਼ਕ ਚੰਗੀ ਗ਼ਜ਼ਟਿਡ ਪੋਸਟ ਹੈ—ਪਰ ਹੈ ਤਾਂ ਆਖਰ 'ਨੌਕਰੀ' ਹੀ! ਕੀ ਬਚਾਇਆ ਸੀ ਉਸ ਨੇ ਇਨ੍ਹਾਂ ਸਾਲਾਂ ਵਿੱਚ? ਕੁਝ ਵੀ ਤਾਂ ਨਹੀਂ! ਆਈ ਚਲਾਈ ਟੱਪ ਜਾਵੇ ਤਾਂ ਉਹੀ ਬਹੁਤ ਹੈ। ਘਰ ਵਾਲੇ ਅਲੱਗ ਦੁਖੀ ਸਨ। ਠੀਕ ਹੈ, ਉਹ ਘਰੋਂ ਕੁਝ ਮੰਗਦਾ ਨਹੀਂ ਸੀ, ਪਰ ਮਾਪਿਆਂ ਨੂੰ ਕੁਝ ਦੇ ਵੀ ਤਾਂ ਨਹੀਂ ਸੀ ਸਕਦਾ। ਵੱਡੇ ਸ਼ਹਿਰ ਦਾ ਰਹਿਣਾ, ਟੱਬਰ ਦਾ ਖਰਚ ਤੇ ਆਇਆ ਗਿਆ ਅਲੱਗ! ਉਸਦੇ ਪਿੰਡ ਦਾ ਜਿਹੜਾ ਕੋਈ ਆਦਮੀ ਬਾਹਰ ਫੌਜ ਦੀ ਨੌਕਰੀ ਵੀ ਕਰਦਾ ਸੀ, ਉਸਨੇ ਵੀ ਇੱਕ ਦੋ ਕਿੱਲੇ ਜ਼ਰੂਰ ਖ਼ਰੀਦ ਲਏ ਸਨ। ਪਰ ਉਸਨੂੰ ਤਾਂ ਜਿਵੇਂ ਪਿੰਡ ਤੇ ਜ਼ਮੀਨ ਵਿੱਚ ਕੋਈ ਦਿਲਚਸਪੀ ਹੀ ਨਹੀਂ ਸੀ। ਉਸਦੇ ਮਾਪੇ ਸੋਚਦੇ ਸਨ ਕਿ ਉਸਦੀ ਇਹ ਉਦਾਸੀਨਤਾ ਲੜਕਾ ਨਾ ਹੋਣ ਕਰਕੇ ਹੀ ਹੈ। ਉਪਰੋ-ਥਲੀ ਤਿੰਨ ਧੀਆਂ ਹੋ ਗਈਆਂ ਸਨ ਤੇ ਹੁਣ ਸਕੂਲ ਵਿੱਚ ਪੜ੍ਹ ਰਹੀਆਂ ਸਨ। ਇਸ ਤਰ੍ਹਾਂ ਨੌਕਰੀ ਨਾਲ ਤਾਂ ਪੂਰਾ ਪੈਣੋਂ ਰਿਹਾ—ਉਸਨੇ ਸੋਚਿਆ। ਹੋਰ ਵਾਧੂ ਕੰਮ ਵੀ ਉਹ ਕੋਈ ਕਰ ਨਹੀਂ ਸੀ ਸਕਦਾ, ਭਾਪਿਆਂ ਵਾਂਗ। ਲੈ ਦੇ ਕੇ ਘਰ ਦੀ ਜ਼ਮੀਨ ਤੇ ਹੀ ਅੱਖ ਜਾਂਦੀ ਸੀ। ਉੱਥੇ ਹੀ ਕੁਝ ਕੀਤਾ ਜਾ ਸਕਦਾ ਸੀ। ਹੋਰ ਜੱਟ ਦਾ ਪੁੱਤ ਕਰ ਹੀ ਕੀ ਸਕਦਾ ਹੈ!

ਜ਼ਮੀਨ ਥੋੜ੍ਹੀ ਸੀ, ਪਰ ਸੀ ਉਪਜਾਊ ਤਿੰਨ ਟੋਟਿਆਂ ਵਿੱਚ ਵੰਡੀ ਹੋਈ। ਮਾਂ ਪਿਉ ਪਿੰਡ ਇਕੱਲੇ ਰਹਿੰਦੇ ਸਨ—ਛੋਟੇ ਦੀ ਮੌਤ ਤੋਂ ਬਾਅਦ ਬੁਝੇ ਹੋਏ ਤੇ ਉਦਾਸ। ਪਿੰਡ ਦੇ ਇੱਕ ਪਾਸੇ ਦੀ ਜ਼ਮੀਨ ਜਿਹੜੀ ਵਟਾਈ ਤੇ ਹੁੰਦੀ ਸੀ, ਕੁਝ ਵੀ ਪੱਲੇ ਨਹੀਂ ਸੀ ਪਾਉਂਦੀ ਸਾਲ ਦੀ ਹੀ ਗੱਲ ਹੈ—ਜਿੰਨੀ ਕਣਕ ਵਟਾਈ ਵਾਲਿਆਂ ਨੇ ਉਨ੍ਹਾਂ ਨੂੰ ਦਿੱਤੀ ਸੀ, ਪਾਣੀ ਤੇ ਖ਼ਾਦ ਦੇ ਪੈਸੇ ਉਸ ਨਾਲੋਂ ਵੱਧ ਉਨ੍ਹਾਂ ਵੱਲ ਕੱਢ ਦਿੱਤੇ ਸਨ। ਅਸਲ ਵਿੱਚ ਜ਼ਮੀਨ ਦੇ ਇਸ ਟੋਟੇ ਵਿੱਚ ਪਾਣੀ ਦਾ ਪਰਬੰਧ ਹੀ ਕੋਈ ਨਹੀਂ ਸੀ। ਵਟਾਈਆਂ ਵਾਲੇ ਵੀ ਕੀ ਕਰਨ। ਕੋਈ ਲੈ ਕੇ ਹੀ ਰਾਜ਼ੀ ਨਹੀਂ ਸੀ। ਇਸ ਜ਼ਮੀਨ ਨੂੰ ਵਟਾਈ ਤੇ। ਆਸ ਪਾਸ ਦੇ ਖੇਤਾਂ ਵਾਲੇ ਪਾਣੀ ਤਾਂ ਹੀ ਦਿੰਦੇ ਸਨ ਜੇ ਜ਼ਮੀਨ ਸਦਾ ਹੀ ਉਨ੍ਹਾਂ ਨੂੰ ਦਿੱਤੀ ਜਾਵੇ। ਇੰਵ ਉਨ੍ਹਾਂ ਨੂੰ ਲਗਾਤਾਰ ਜ਼ਮੀਨ ਦੇ ਕੇ ਕਬਜ਼ਾ ਥੋੜ੍ਹਾ ਈ ਕਰਵਾ ਲੈਣਾ ਸੀ। ਉਸਨੇ ਸੋਚਿਆ ਉਹ ਸਫੈਦੇ ਲਵਾ ਦੇਵੇਗਾ ਇਸ ਜ਼ਮੀਨ ਵਿੱਚ। ਕਬਜ਼ੇ ਦੀ ਸਮੱਸਿਆ ਵੀ ਹੱਲ ਹੋ ਜਾਵੇਗੀ ਤੇ ਪੰਜ ਸੱਤ ਸਾਲਾਂ ਵਿੱਚ ਤਕੜੀ

ਰਕਮ ਵੀ ਦੇ ਜਾਣਗੇ-ਕੁੜੀਆ ਤੇ ਲਾਉਣ ਜੋਗੇ ਚਾਰ ਪੈਸੇ ਹੱਥ ਵਿੱਚ ਹੋ ਜਾਣਗੇ। ਉਸ ਨੂੰ ਇੱਕ ਪ੍ਰਸਿੱਧ ਪੰਜਾਬੀ ਲੇਖਕ ਦੀ ਹੁਣੇ ਜਿਹੇ ਪ੍ਰਕਾਸ਼ਤ ਹੋਈ ਕਹਾਣੀ—'ਪਹਿਲਾ ਲੱਖ ਬਨਾਉਣ ਦੀ ਸਮੱਸਿਆ'—ਬਹੁਤ ਹੋਸਲਾ ਦੇ ਰਹੀ ਸੀ।

ਪਾਣੀ ਦੀ ਸਮੱਸਿਆ ਹੱਲ ਕਰਨ ਲਈ ਉਸਨੇ ਜ਼ਮੀਨ ਵਿੱਚ ਬੋਰ ਕਰਨ ਦਾ ਫੈਸਲਾ ਕੀਤਾ ਸੀ। ਪਿਛਲੀ ਵਾਰ ਉਹ ਪਿੰਡ, ਛੁੱਟੀ ਲੈ ਕੇ ਆਇਆ ਤਾਂ ਪਤਾ ਲੱਗਿਆ ਕਿ ਬੋਰ ਉਮਰਪੁਰੇ ਦਾ ਝਿਊਰ ਚੰਗਾ ਕਰਦਾ ਹੈ। ਉਸਨੂੰ ਤਾਂ ਪਿੰਡੋਂ ਨਿਕਲੇ ਨੂੰ ਵੀਹ-ਪੱਚੀ ਸਾਲ ਹੋ ਗਏ ਸਨ। ਉਸਨੂੰ ਇਨ੍ਹਾਂ ਕੰਮਾਂ ਦਾ ਕੀ ਪਤਾ ਸੀ। ਪਿਤਾ ਜੀ ਨੂੰ ਮੋਟਰ ਸਾਈਕਲ ਤੇ ਬਿਠਾਇਆ ਤੇ ਉਮਰਪੁਰੇ ਚਲਿਆ ਗਿਆ। ਝਿਊਰ ਘਰ ਨਹੀਂ ਸੀ। ਪਤਾ ਲੱਗਿਆ ਕਿ ਨਾਲ ਦੇ ਪਿੰਡ ਕਿਸੇ ਦੇ ਖੇਤ ਵਿੱਚ ਬੋਰ ਕਰ ਰਿਹਾ ਹੈ। ਪਰ ਇਹ ਪਤਾ ਨਹੀਂ ਕਿਸਦੇ। ਉਸਨੇ ਮੋਟਰ ਸਾਈਕਲ ਨੂੰ ਕਿੱਕ ਮਾਰੀ ਤੇ ਉਹ ਨਾਲ ਦੇ ਪਿੰਡ ਪਹੁੰਚ ਗਏ। ਕਿਸੇ ਤੋਂ ਪਤਾ ਕੀਤਾ ਤਾਂ ਉਸਨੇ ਬਰ੍ਹਮਪੁਰੇ ਵਾਲੇ ਰਾਹ ਪਾ ਦਿੱਤਾ। ਗਰਮੀ ਦੀ ਰੁੱਤ ਤੇ ਕੱਚਾ, ਧੁੱਦਲ ਵਾਲਾ ਖੇਤਾਂ ਦਾ ਰਾਹ। ਮੂੰਹ ਸਿਰ ਲੱਥ ਪੱਥ ਹੋ ਗਿਆ। ਸਾਰਾ ਦੁਪਹਿਰਾ ਪੁੱਛ ਪਛਾ ਕੇ ਅੱਗੇ ਤੋਂ ਅੱਗੇ ਫਿਰਦੇ ਰਹੇ ਤੇ ਹਾਰਕੇ ਵਾਪਸ ਮੁੜ ਆਏ। ਸੋਚਿਆ ਚਲੋ ਰਾਤ ਨੂੰ ਉਸਦੇ ਘਰ ਹੀ ਮਿਲ ਲਵਾਂਗੇ। ਘਰ ਮਿਲੇ ਤਾਂ ਪਤਾ ਲੱਗਿਆ ਕਿ ਜਿਥੋਂ ਉਹ ਧੱਕੇ ਖਾ ਕੇ ਬੋਰ ਕਰ ਰਿਹਾ ਸੀ। ਉਸ ਨੂੰ ਪੁੱਛਿਆ ਤਾਂ ਪਤਾ ਲੱਗਾ ਕਿ ਉਸਨੇ ਤਾਂ ਅਗਲੇ ਤਿੰਨ ਚਾਰ ਮਹੀਨਿਆਂ ਦੀਆਂ ਸਾਈਆਂ ਫੜੀਆਂ ਹੋਈਆਂ ਸਨ ਤੇ ਉਹ ਵਿਹਲਾ ਨਹੀਂ ਸੀ। ਛੁੱਟੀਆਂ ਪੂਰੀਆਂ ਹੋਣ ਕਰਕੇ ਉਹ ਆਪਣੀ ਨੌਕਰੀ ਵਾਲੇ ਸ਼ਹਿਰ ਵਾਪਸ ਚਲਾ ਗਿਆ। ਅਗਲੀ ਵਾਰ ਛੁੱਟੀ ਲੈ ਕੇ ਆਇਆ ਤਾਂ ਅਮਰਗੜ੍ਹ ਵਾਲੇ ਝਿਊਰ ਦਾ ਪਤਾ ਕੀਤਾ। ਉਹ ਆਪਣੇ ਘਰ ਬੀਮਾਰ ਪਿਆ ਸੀ ਤੇ ਉਸ ਦਾ ਬੋਰ ਕਰਨ ਦਾ ਸਾਮਾਨ ਤੀਹ ਮੀਲ ਦੂਰ ਕਿਸੇ ਪਿੰਡ ਗਿਆ ਹੋਇਆ ਸੀ। ਮੁਲਾਜ਼ਮ ਦੀ ਛੁੱਟੀ ਪੂਰੀ ਹੋਣ ਨੂੰ ਕੀ ਲਗਦਾ ਹੈ। ਉਸ ਨੂੰ ਫਿਰ ਵਾਪਸ ਜਾਣਾ ਪਿਆ। ਬਗੈਰ ਕੋਈ ਕੰਮ ਹੋਇਆਂ ਹੀ ਪੰਜ-ਛੇ ਛੁੱਟੀਆਂ ਬਰਬਾਦ ਹੋ ਚੁੱਕੀਆਂ ਸਨ। ਉਹ ਦੁਖੀ ਹੋ ਉਠਿਆ ਸੀ।

ਇਨ੍ਹੀਂ ਦਿਨੀਂ ਹੀ ਰੱਬ-ਸਬੱਬੀਂ ਉਮਰਪੁਰੇ ਵਾਲਾ ਝਿਊਰ ਪਿਤਾ ਜੀ ਨੂੰ ਟੱਕਰ ਗਿਆ। ਉਹ ਨਾਲ ਦੇ ਖੇਤ ਵਿੱਚ ਹੀ ਕਿਸੇ ਹੋਰ ਦੇ ਬੋਰ ਕਰਨ ਆ ਲੱਗਿਆ ਸੀ। ਉਸਨੂੰ ਪੁੱਛਿਆ ਤਾਂ ਕਹਿਣ ਲਗਾ ਬੋਰ ਤਾਂ ਉਹ ਹੁਣੇ ਨਾਲ ਲਗਦਾ ਹੀ ਕਰ ਦਿੰਦਾ ਜੇ ਲਾਗਦੇ ਪਿੰਡ ਮੀਆਂਵਾਲ ਵਾਲਿਆਂ ਦੀ ਸਾਈ ਨਾ ਫੜੀ ਹੁੰਦੀ—"ਤੁਸੀਂ ਉਨ੍ਹਾਂ ਨੂੰ ਪੁੱਛ ਲਵੋ,ਮੰਨ ਜਾਣ ਤਾਂ ਨਾਲ ਲਗਦਾ ਹੀ ਗੱਟਾ ਕੱਢ ਦੇਵਾਂਗੇ। ਬੋਰ ਕਰਨ ਦਾ ਸਾਮਾਨ ਵੀ ਦੂਰੋਂ ਚੁੱਕ ਕੇ ਨਹੀਂ ਲਿਆਉਣਾ ਪਵੇਗਾ," ਉਸ ਕਿਹਾ। ਉਨ੍ਹਾਂ ਕੋਲ ਤਾਂ ਸਾਮਾਨ ਚੁੱਕਣ ਲਈ ਰੇੜ੍ਹੀ ਤੇ ਬਲਦ ਵੀ ਨਹੀਂ ਸਨ।

ਕਿਸੇ ਨੂੰ ਨਾਲ ਲੈ ਕੇ ਮੀਆਂਵਾਲ ਗਏ ਤਾਂ ਉਹੀ ਜੱਟ ਵਾਲੀ ਆੜੀ ਵੜ ਲਈ ਉਹਨਾਂ ਨੇ। ਤਿੰਨ ਘਰਾਂ ਨੇ ਸਾਂਝਾ ਬੋਰ ਕਰਨਾ ਸੀ। ਦੋ ਘਰ ਮੰਨ ਗਏ ਤਾਂ ਤੀਜਾ ਅੜ ਗਿਆ। ਆਖਰ ਸਾਈ ਦਿੱਤੀ ਸੀ ਉਹਨਾਂ ਨੇ—ਮਖੋਲ ਥੋੜ੍ਹਾ ਈ ਸੀ। ਜੇ ਝਿਊਰ ਪਹਿਲਾਂ ਉਹਨਾਂ ਦੇ ਨਾ ਆਇਆ ਤਾਂ ਉਹ ਉਸਨੂੰ ਡੰਨ ਲਾਉਣਗੇ। ਹਾਂ, ਇੱਕ 'ਰਿਆਇਤ' ਜ਼ਰੂਰ ਕਰ ਦਿੱਤੀ ਸੀ ਉਹਨਾਂ ਨੇ : ਬੋਰ ਹੋਏ ਤੋਂ ਸਾਮਾਨ ਉਹ ਆਪਣੀ ਟਰਾਲੀ ਤੇ ਉਨ੍ਹਾਂ ਦੇ ਖੇਤ ਪੁਚਾ ਆਉਣਗੇ। ਚਲੋ, ਜਾਂਦੇ ਚੋਰ ਦੀ ਲੰਗੋਟੀ ਈ ਸਈ, ਉਸ ਨੇ ਸੋਚਿਆ ਤੇ ਘਰਦਿਆਂ ਨੂੰ ਝਿਊਰ ਮਿਲਣ ਤੇ ਚਿੱਠੀ ਪਾ ਦੇਣ ਦੀ ਤਾਕੀਦ ਕਰਕੇ ਵਾਪਸ ਚਲਾ ਗਿਆ।

ਤੇ ਹੁਣ ਝਿਊਰ ਤਿਆਰ ਸੀ ਬੋਰ ਕਰਨ ਲਈ—ਮੀਆਂਵਾਲ ਵਾਲੇ ਵੀ ਬੋਰ ਦਾ ਸਾਮਾਨ ਛੱਡ ਗਏ ਸਨ ਆਪਣੀ ਟਰਾਲੀ ਤੇ। ਮਸਾਂ ਮਸਾਂ ਰਾਜੇ ਦੀ ਘੋੜੀ ਸੂਣ ਲੱਗੀ ਹੈ, ਉਸਨੇ ਸੋਚਿਆ। ਬੱਸ ਇੱਕ ਝਟਕੇ ਨਾਲ ਰੁਕ ਗਈ ਸੀ ਤੇ ਲੋਕ ਇੱਕ ਦੂਜੇ ਦੇ ਉੱਪਰ ਡਿੱਗ ਕੇ ਉੱਠ ਰਹੇ ਸਨ। ਉਸਨੇ ਦੇਖਿਆ ਜੱਸੋਵਾਲ ਆ ਗਿਆ ਹੈ ਤੇ ਉਨ੍ਹਾਂ ਦੇ ਪਿੰਡ ਨੂੰ ਲੁਧਿਆਣੇ ਤੋਂ ਜਿਹੜੀ ਸਿੱਧੀ ਬੱਸ ਖ਼ਰਾਬ ਹੋਣ ਕਰਕੇ ਆ ਨਹੀਂ ਸੀ ਸਕੀ, ਹੁਣ ਜੱਸੋਵਾਲ ਲੱਗੀ ਖੜ੍ਹੀ ਸੀ। ਉਸਨੇ ਝੋਲਾ ਨਾਲ ਦੇ ਐਨਕਾਂ ਵਾਲੇ ਬਜ਼ੁਰਗ ਦੇ ਹਵਾਲੇ ਕੀਤਾ ਤੇ ਬੋਰ ਦੀਆਂ ਪਾਈਪਾਂ ਇਸ ਬੱਸ ਤੋਂ ਉਤਾਰ ਕੇ ਦੂਜੀ, ਪਿੰਡ ਨੂੰ ਜਾਣ ਵਾਲੀ ਬੱਸ ਤੇ ਲੱਦਣ ਲਈ, ਫਟਾ ਫਟ ਹੇਠਾਂ ਉੱਤਰਨ ਦੀ ਕੋਸ਼ਿਸ਼ ਕਰਨ ਲੱਗਾ। ਇਸੇ ਖਿੱਚਾ-ਧੂਹੀ ਵਿੱਚ ਉਸ ਦੇ ਗਾਗਲਜ਼ ਪਤਾ ਨਹੀਂ ਕਿੱਧਰ ਡਿੱਗ ਪਏ। ਚੱਲ ਇਹ ਵੀ ਬੋਰ ਦੀ ਭੇਟਾ ਚੜ੍ਹ ਗਏ। ਉਸਨੇ ਸੋਚਿਆ, ਤੇ ਡਰਾਈਵਰ ਦੀ ਮਿੰਨਤ ਕਰਨ ਲੱਗਿਆ ਕਿ ਜੇ ਏਸ ਬੱਸ ਨੂੰ ਉਹ, ਉਨ੍ਹਾਂ ਦੇ ਪਿੰਡ ਵਾਲੀ ਬੱਸ ਦੇ ਬਰਾਬਰ ਕਰਕੇ ਲਗਾ ਦੇਵੇ ਤਾਂ ਉਹ ਪਾਈਪਾਂ ਸੌਖੀਆਂ ਚੁੱਕ ਕੇ ਉਸ ਬੱਸ ਤੇ ਲੱਦ ਦੇਣਗੇ। ਦੋਵੇਂ ਬੱਸਾਂ ਇੱਕੋ ਕੰਪਨੀ ਦੀਆਂ ਹੀ ਸਨ। ਡਰਾਈਵਰ ਪਲ ਕੁ ਭਰ

ਉਸ ਵੱਲ ਦੇਖਕੇ ਚੁਟਕੀਆਂ ਮਾਰ ਮਾਰ, ਸਿਰ ਹਿਲਾ ਕੇ ਕੁਝ ਗਾਉਂਦਾ ਰਿਹਾ ਤੇ ਫਿਰ ਇੱਕ ਦਮ ਆਪਣੀ ਬੱਸ ਦੂਜੀ ਬੱਸ ਦੇ ਬਰਾਬਰ ਲਾ ਕੇ ਖ਼ੁਦ ਵੀ ਬੱਸ ਦੀ ਛੱਤ ਤੇ ਚੜ੍ਹ ਗਿਆ। ਡਰਾਈਵਰ ਨੇ ਉਨ੍ਹਾਂ ਤਿੰਨਾਂ ਨਾਲ ਲੱਗਕੇ ਪਾਈਪਾਂ ਦੂਜੀ ਬੱਸ ਤੇ ਲਦਵਾ ਦਿੱਤੀਆਂ। ਪਾਈਪਾਂ ਸਨ ਤਾਂ ਪਲਾਸਟਿਕ ਦੀਆਂ ਹੀ ਪਰ ਲੰਬੀਆਂ ਤੇ ਬੇਢੱਬੀਆਂ ਜਿਹੀਆਂ ਸਨ। ਕਦੇ ਬੱਸ ਦੀ ਵਾੜ ਨਾਲ ਫਸ ਜਾਣ, ਕਦੇ ਉਪਰਲੇ ਦਰਖ਼ਤ ਨਾਲ, ਤੇ ਕਦੇ ਬੱਸ ਦੀ ਛੱਤ ਉੱਪਰ ਰੱਖੇ ਸੂਟਕੇਸਾਂ ਨਾਲ। ਰੱਬ ਰੱਬ ਕਰਕੇ ਪਾਈਪਾਂ ਦੂਜੀ ਬੱਸ ਉੱਪਰ ਲੱਦੀਆਂ ਗਈਆਂ ਤਾਂ ਉਨ੍ਹਾਂ ਦੇ ਨਾਲ ਦਾ ਐਨਕਾਂ ਵਾਲਾ ਬਜ਼ੁਰਗ ਗਾਹਿਕ ਸੀ, ਜਿਸਨੂੰ ਉਹ ਝੋਲਾ ਫੜਾ ਕੇ ਗਿਆ ਸੀ। ਹਫ਼ਦੇ ਹੋਏ ਉਸਨੇ ਵੇਖਿਆ ਬਜ਼ੁਰਗ ਦੂਰ ਬੈਠਾ ਪਿਸ਼ਾਬ ਕਰ ਰਿਹਾ ਸੀ ਤੇ ਬੱਸ ਚੱਲਣ ਨੂੰ ਤਿਆਰ ਸੀ। ਬਜ਼ੁਰਗ ਕੋਲੋਂ ਝੋਲਾ ਝਪਟ ਕੇ ਉਹ ਮਸਾਂ ਹੀ ਬੱਸ ਵਿੱਚ ਚੜ੍ਹਿਆ। ਇੱਥੇ ਵੀ ਉਹੋ ਹਾਲ ਸੀ। ਇੱਕ ਹੱਥ ਡੰਡੇ ਨੂੰ ਪਾ ਕੇ ਉਹ ਮਸਾਂ ਹੀ ਲਮਕਿਆ ਹੋਇਆ ਸੀ ਤੇ ਦੂਜੇ ਵਿੱਚ ਭਾਰੀ ਬੇਢਬਾ ਝੋਲਾ ਲਟਕ ਰਿਹਾ ਸੀ। ਪੈਰ ਇੱਕ ਹੀ ਹੇਠਾਂ ਲੱਗ ਰਿਹਾ ਸੀ। ਉਹ ਸਿਰ ਤੋਂ ਪੈਰਾਂ ਤੀਕ ਮੁੜ੍ਹਕੇ ਨਾਲ ਨੁੱਚੜ ਰਿਹਾ ਸੀ।

ਬੱਸ ਚੱਲ ਪਈ ਸੀ। ਉਹ ਇੱਕ ਲੱਤ ਦੇ ਭਾਰ ਖੜ੍ਹਾ ਖੜ੍ਹਾ ਹੀ, ਅੱਖਾਂ ਮੀਚ ਕੇ ਸਕੂਨ ਪਰਾਪਤ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਕੱਲ੍ਹ ਐਤਵਾਰ ਨੂੰ ਉਹ ਤੇ ਪਿਤਾ ਜੀ, ਮਿਉਰ ਕੋਲੋਂ ਸਾਮਾਨ ਦੀ ਲਿਸਟ ਬਣਵਾ ਕੇ, ਮੰਡੀ ਵਾਲੇ ਸ਼ਹਿਰ ਉਸ ਦੇ ਇੱਕ ਪੁਰਾਣੇ ਦੋਸਤ ਦੇ ਘਰ ਜਾ ਟਿਕੇ ਸਨ। ਬੜੇ ਚਿਰਾਂ ਤੋਂ ਮੇਲ ਨਹੀਂ ਸੀ ਹੋਇਆ। ਰਾਤ ਨੂੰ ਗੱਲਾਂ ਬਾਤਾਂ ਕਰਾਂਗੇ ਤੇ ਸਵੇਰੇ ਦੋਸਤ ਨੂੰ ਨਾਲ ਲੈ ਕੇ ਟਿਊਬਵੈਲ ਦਾ ਸਾਮਾਨ ਖਰੀਦ ਲਵਾਂਗੇ, ਉਸਨੇ ਸੋਚਿਆ। ਬੜੇ ਚਿਰ ਤੋਂ ਉਸਦਾ ਦੋਸਤ ਮੰਡੀ ਰਹਿੰਦਾ ਸੀ। ਜਾਣ-ਪਛਾਣ ਤਾਂ ਹੋਵੇਗੀ ਹੀ। ਕਿਸੇ ਦੁਕਾਨ ਤੋਂ ਮਾਲ ਸਸਤਾ ਤੇ ਭਰੋਸੇ-ਯੋਗ ਦਿਵਾ ਦੇਵੇਗਾ। ਆਪ ਉਸਨੂੰ ਇਨ੍ਹਾਂ ਕੰਮਾਂ ਦਾ ਕੀ ਪਤਾ ਸੀ। ਦੋਸਤ ਨੇ ਬੜੀ ਗਰਮ ਜੋਸ਼ੀ ਨਾਲ ਉਨ੍ਹਾਂ ਦਾ ਸਵਾਗਤ ਕੀਤਾ ਸੀ। ਗੱਲਾਂ ਗੱਲਾਂ 'ਚ ਹੀ ਪਤਾ ਲੱਗਿਆ ਸੀ ਕਿ ਦੋਸਤ ਤਾਂ ਸਵੇਰੇ ਛੇ ਬਜੇ ਦੀ ਗੱਡੀ ਤੇ ਹੀ ਆਪਣੇ ਸਕੂਲ ਚਲਾ ਜਾਂਦਾ ਹੈ। ਸਿਰਫ਼ ਆਪਣੀਆਂ ਪਾਈਪਾਂ ਵਾਸਤੇ ਉਸਨੂੰ ਛੁੱਟੀ ਲੈਣ ਲਈ ਕਹਿਣ ਵਾਸਤੇ ਉਸਦਾ ਮਨ ਨਹੀਂ ਸੀ ਮੰਨਿਆਂ। ਉਸਨੇ ਜਿਹੜਾ ਆਪਣੇ ਕਿਸੇ ਰਿਸ਼ਤੇਦਾਰ ਦੀ ਦੁਕਾਨ ਤੋਂ ਮਾਲ ਦੁਆਉਣਾ ਸੀ। ਹਾਂ, ਉਹ ਖ਼ੁਦ ਹੀ ਛੁੱਟੀ ਲੈਣ ਦੀ ਪੇਸ਼ਕਸ਼ ਕਰ ਦਿੰਦਾ ਤਾਂ ਹੋਰ ਗੱਲ ਸੀ। ਸ਼ਾਮ ਨੂੰ ਹੀ ਉਸਦੇ ਦੋਸਤ ਨੇ ਉਸਨੂੰ ਬਜ਼ਾਰ ਦਾ ਚੱਕਰ ਲਵਾ ਕੇ ਦੱਸ ਦਿੱਤਾ ਸੀ ਕਿ ਟਿਊਬਵੈੱਲਾਂ ਦੇ ਸਾਮਾਨ ਦੀਆਂ ਦੁਕਾਨਾਂ ਕਿੱਥੇ ਕਿੱਥੇ ਸਨ ਤੇ ਚੰਗਾ ਸਾਮਾਨ ਕਿੱਥੋਂ ਮਿਲਣ ਦੀ ਆਸ ਸੀ। ਉਹ ਆਪਣੇ ਇੱਕ ਹੋਰ ਦੋਸਤ ਦੇ ਭਰਾ ਨੂੰ ਵੀ ਮਿਲ ਆਇਆ ਸੀ ਜੋ ਮੰਡੀ ਵਿੱਚ ਹੀ ਡਾਕਟਰੀ ਕਰਦਾ ਸੀ। ਉਸਦੀ ਕੁਝ ਵਾਕਫ਼ੀਅਤ ਹੈ ਸੀ ਤੇ ਉਸਨੇ ਕਿਹਾ ਸੀ ਕਿ ਉਹ ਤੇ ਪਿਤਾ ਜੀ ਸਵੇਰੇ ਆ ਜਾਣ, ਉਹ ਸਾਮਾਨ ਦਿਵਾ ਦੇਵੇਗਾ।

ਸਵੇਰੇ ਉੱਠੇ ਤਾਂ ਉਸਨੇ ਬੇਤਕੱਲੁਫ਼ ਹੋ ਕੇ ਦੋਸਤ ਨੂੰ ਆਪਣੀ ਡਿਊਟੀ ਤੇ ਜਾਣ ਲਈ ਕਹਿ ਦਿੱਤਾ। ਦੋਸਤ ਦੀ ਪਤਨੀ ਵੀ ਆਪਣੀ ਨੌਕਰੀ ਤੇ ਚਲੀ ਗਈ। ਬੇਬੀ ਨੇ ਰੋਟੀ ਪਕਾਈ ਤੇ ਉਹ ਖਾ ਪੀਕੇ ਘਰੋਂ ਨਿਕਲ ਪਏ ਸਨ। ਹੋਰ ਘਰ ਬੈਠ ਕੇ ਕਰਦੇ ਵੀ ਕੀ—ਘਰ ਵਾਲੇ ਤਾਂ ਡਿਊਟੀ ਤੇ ਚਲੇ ਗਏ ਸਨ। ਦੁਕਾਨਾਂ ਸਟੇਸ਼ਨ ਤੇ ਆ ਕੇ ਬੈਠ ਗਏ ਤੇ ਇਧਰ ਉਧਰ ਦੀਆਂ ਗੱਲਾਂ ਮਾਰ ਕੇ ਵਕਤ ਟਪਾਉਂਦੇ ਰਹੇ। ਇੱਕ ਗੱਡੀ ਆਈ ਤਾਂ ਉਹ ਮੁਸਾਫਰਾਂ ਵਿੱਚ ਅਕਾਰਣ ਹੀ ਦਿਲਚਸਪੀ ਲੈਣ ਲੱਗਾ। ਹੁਣ ਟਾਵੀਆਂ ਟਾਵੀਆਂ ਦੁਕਾਨਾਂ ਖੁੱਲ੍ਹ ਚੱਲੀਆਂ ਸਨ। ਉਹ ਟਿਊਬਵੈਲਾਂ ਦੇ ਸਾਮਾਨ ਵਾਲੀ ਦੁਕਾਨ ਤੇ ਪੁੱਜੇ ਤਾਂ ਦੁਕਾਨਦਾਰ ਧੂਫ਼ ਧੁਖਾ ਕੇ ਹਾਲੀਂ ਝਾੜ ਪੂੰਝ ਹੀ ਕਰ ਰਿਹਾ ਸੀ। ਬੋਹਣੀ ਦੇ ਗਾਹਕ ਦੇਖ ਕੇ ਖ਼ੁਸ਼ ਹੋ ਗਿਆ। ਉਸ ਨੇ ਆਪਣੇ ਦੋਸਤ ਦੇ ਡਾਕਟਰ ਭਰਾ ਦਾ ਜ਼ਿਕਰ ਕੀਤਾ ਤਾਂ ਦੁਕਾਨਦਾਰ ਕੁਝ ਰਿਆਇਤ ਕਰਨੀ ਵੀ ਮੰਨ ਗਿਆ। ਰਿਆਇਤ ਤਾਂ ਖੈਰ ਇਹ ਸਕੇ ਪਿਉ ਨਾਲ ਵੀ ਨਹੀਂ ਕਰਦੇ, ਉਸ ਨੇ ਸੋਚਿਆਂ—ਇਕ ਚੀਜ਼ ਦਾ ਭਾਅ ਘੱਟ ਲਾਵੇਗਾ ਤਾਂ ਦੂਸਰੀ ਵਿੱਚ ਕਸਰ ਕੱਢ ਦੇਵੇਗਾ। ਉਹ ਡਾਕਟਰ ਨੂੰ ਨਾਲ ਲਿਆਏ ਤਾਂ ਦੁਕਾਨਦਾਰ ਦੀ ਗਰਮ-ਜੋਸ਼ੀ ਵਿੱਚ ਵਾਧਾ ਹੋ ਗਿਆ ਤੇ ਉਨ੍ਹਾਂ ਦਾ ਸਾਮਾਨ ਕਢਿਆ ਜਾਣਾ ਸ਼ੁਰੂ ਹੋ ਗਿਆ। ਘੰਟੇ, ਡੇਢ ਘੰਟੇ ਵਿੱਚ ਉਨ੍ਹਾਂ ਦਾ ਸਾਮਾਨ ਕਢਿਆ ਗਿਆ ਤੇ ਬਿੱਲ ਬਣ ਗਿਆ। ਡਾਕਟਰ ਨੇ ਕੁਝ ਪੈਸੇ ਛੁਡਵਾਏ। ਉਸਨੇ ਅਦਾਇਗੀ ਕੀਤੀ ਤੇ ਦੁਕਾਨਦਾਰ ਨੂੰ ਰੇੜ੍ਹੀ ਬੁਲਾਉਣ ਲਈ ਕਿਹਾ ਤਾਂ ਜੋ ਮੰਡੀਉਂ ਸਿੱਧੀ ਪਿੰਡ ਨੂੰ ਜਾਣ ਵਾਲੀ ਬੱਸ ਤੇ ਸਾਮਾਨ ਲੱਦਿਆ ਜਾ ਸਕੇ। ਪੌਣੇ ਬਾਰਾਂ ਤਾਂ ਹੋ ਵੀ ਚੁੱਕੇ ਸਨ ਤੇ ਬਾਰਾਂ ਵਜੇ ਬੱਸ ਅੱਡੇ ਤੋਂ ਚਲਦੀ ਸੀ। ਉਹ

ਤੁਰਨ ਹੀ ਲੱਗੇ ਸਨ ਕਿ ਪਿੰਡ ਉਨ੍ਹਾਂ ਦੇ ਨਾਲ ਦੇ ਖੇਤ ਵਾਲਾ, ਐਨਕਾਂ ਵਾਲਾ ਬਜ਼ੁਰਗ ਆਪਣੇ ਵਟਾਈਦਾਰ ਨੂੰ ਲੈ ਕੇ ਉੱਥੇ ਆ ਗਿਆ।

"ਸੁਣਾ ਬਈ ਲਾਣੇਦਾਰਾ, ਤੂੰ ਕਿਵੇਂ ਐਥੇ ?" ਪਿਤਾ ਜੀ ਨੇ ਬਜ਼ੁਰਗ ਨਾਲ ਹੱਥ ਮਿਲਾਉਂਦਿਆਂ ਪੁੱਛਿਆ।

"ਮੈਂ ਸੋਚਿਆ ਥੋੜਾ ਮੁੰਡਾ ਨਾਲ ਐ ਪੜ੍ਹਿਆ ਲਿਖਿਆ—ਮੈਂ ਵੀ ਸਾਮਾਨ ਖਰੀਦ ਲਾਂ ਥੋੜ ਦਾ। ਚੰਗਾ ਸਮਾਨ ਈ ਦੁਆ ਦੂ ਦੇਖ ਭਾਲ ਕੇ। ਸਾਨੂੰ ਬੁੜ੍ਹਿਆਂ ਨੂੰ ਤਾਂ ਠੱਗ ਲੈਂਦੇ ਐ ਲਾਲੇ। ਥੋੜੇ ਘੜੇ ਪੁੱਛਿਆ ਸੀ—ਉਹ ਰਹਿੰਦੇ ਉਹ ਤਾਂ ਰਾਤ ਦੇ ਈ ਮੰਡੀ ਗਏ ਵੇ ਐ। ਆਹ ਸਬੱਬੀਂ ਤੁਸੀਂ ਸਾਹਮਣਿਉਂ ਈ ਟੱਕਰ ਗਏ। ਤੁਸੀਂ ਖਰੀਦ ਲਿਆ ਸਮਾਨ ?"

"ਆਹੋ, ਆਹੋ-ਅਸੀਂ ਤਾਂ ਖਰੀਦ ਕੇ ਹਟੇ ਸਮਾਨ ਤਾਇਆ ਜੀ। ਬਾਰਾਂ ਵਾਲੀ ਬੱਸ ਦੀ ਤਿਆਰੀ ਐ ਪਿੰਡ ਨੂੰ," ਮੈਨੂੰ ਡਰ ਸੀ ਕਿਧਰੇ ਬੱਸ ਲੰਘ ਗਈ ਤਾਂ ਫੇਰ ਤਿੰਨ ਘੰਟਾ ਕਿਹੜਾ ਉਡੀਕਦਾ ਫਿਰੂ।

"ਤਾਂ ਫੇਰ ਸਾਊ ਸਾਨੂੰ ਵੀ ਦਿਵਾ ਦੇ ਸਾਮਾਨ, ਕੱਠੇ ਈ ਚੱਲਾਂਗੇ ਹੁਣ ਤਾਂ ਪਿੰਡ ਨੂੰ। ਲੈ ਬਈ ਸੇਠ ਜੀ, ਸਾਨੂੰ ਵੀ ਇਹਨਾਂ ਦੇ ਨਾਲ ਦਾ ਸਾਮਾਨ ਈ ਕੱਢ ਦੇ ਫਟਾ ਫਟ। ਬਾਰਾਂ ਆਲੀ ਬੱਸ ਲੈਣੀ ਐ ਅਸੀਂ ਜ਼ਰੂਰ" ਬਜ਼ੁਰਗ ਦਾ ਕਹਿਣਾ ਉਹ ਟਾਲ ਨਹੀਂ ਸੀ ਸਕਿਆ ਆਖਰ ਗੁਆਂਢ ਮੱਥੇ ਦਾ ਕੰਮ ਸੀ—ਸਾਰਾ ਦਿਨ ਵਾਹ ਪੈਂਦਾ ਸੀ। ਦਿਲ ਮਸੋਸ ਕੇ ਰਹਿ ਗਿਆਂ ਤੇ ਦੇਖ ਪਾਖ ਕੇ ਉਸਦਾ ਸਾਮਾਨ ਕਢਵਾਉਣ ਲੱਗਾ। ਦੁਕਾਨਦਾਰ ਨੇ ਚਾਹ ਮੰਗਵਾ ਲਈ। ਪੀਂਦੇ ਪਿਆਉਂਦੇ ਸਵਾ ਬਾਰੇ ਵੱਜ ਗਏ ਸਨ। ਪਿਤਾ ਜੀ ਤੇ ਗੁਆਂਢੀ ਬਜ਼ੁਰਗ ਨੂੰ ਉਸਨੇ ਰਿਕਸ਼ੇ ਤੇ ਬੱਸ ਸਟੈਂਡ ਭੇਜ ਦਿੱਤਾ ਤੇ ਬਜ਼ੁਰਗ ਦੇ ਵਟਾਈਦਾਰ ਮੁੰਡੇ ਨੂੰ ਨਾਲ ਲੈ ਕੇ ਸਾਮਾਨ ਵਾਲੀ ਰੇੜ੍ਹੀ ਨਾਲ ਪੈਦਲ ਹੀ ਚੱਲ ਪਿਆ। ਰਾਹ ਵਿੱਚ ਇੱਕ ਬਾਣ ਵਾਲੀ ਦੁਕਾਨ ਤੋਂ ਰੱਸੀਆਂ ਲੈ ਲਈਆਂ। ਪਲਾਸਟਿਕ ਦੀਆਂ ਪਾਈਪਾਂ ਹਨ, ਉਸਨੇ ਸੋਚਿਆ, ਬੱਸ ਦੇ ਉੱਤੇ ਬੰਨ੍ਹ ਦੇਵਾਂਗੇ। ਨਹੀਂ ਤਾਂ ਕਿਧਰੇ ਰਾਹ ਵਿੱਚ ਬੁੜ੍ਹਕ ਕੇ ਈ ਨਾ ਡਿੱਗ ਪੈਣ। ਕੁਝ ਚਿਰ ਪਹਿਲਾਂ ਉਸ ਦਾ ਬਿਸਤਰਾ ਇੱਕ ਵਾਰ ਏਵੇਂ ਹੀ ਬੱਸ ਤੋਂ ਡਿੱਗ ਪਿਆ ਸੀ।

ਬੱਸ ਲੇਟ ਸੀ ਤੇ ਉਨ੍ਹਾਂ ਨੂੰ ਸਾਹਮਣਿਉਂ ਆਉਂਦੀ ਨਜ਼ਰ ਪੈ ਗਈ। ਭੱਜ ਕੇ ਉਹ ਬੱਸ ਰੋਕਣ ਲਈ ਅੱਗੇ ਹੋਇਆ। ਸਰਕਾਰੀ ਬੱਸ ਸੀ। ਬੱਸ ਵਾਲੇ ਸਾਮਾਨ ਉੱਪਰ ਲਦਵਾਉਣ ਜਿੰਨਾਂ ਚਿਰ ਬੱਸ ਨੂੰ ਰਸਤੇ ਵਿੱਚ ਰੋਕਣ ਲਈ ਤਿਆਰ ਨਹੀਂ ਸਨ। ਕੰਡਕਟਰ ਨੇ ਸੀਟੀ ਮਾਰੀ ਤੇ ਬੱਸ ਔਹ ਗਈ, ਔਹ ਗਈ। ਉਹ ਹੱਥ ਮਲਦੇ ਹੀ ਰਹਿ ਗਏ ਸਨ। ਕਰ ਲਉ ਪਰਉਪਕਾਰ, ਉਸਨੇ ਸੋਚਿਆ। ਹੁਣ ਉਡੀਕੋ ਤਿੰਨ ਵਜੇ ਤੀਕ ਅਗਲੀ ਬੱਸ ਨੂੰ। ਹੋਰ ਕੀਤਾ ਵੀ ਕੀ ਜਾ ਸਕਦਾ ਸੀ।

ਉਨ੍ਹਾਂ ਨੇ ਰੇੜ੍ਹੀ ਤੋਂ ਪਾਈਪਾਂ ਉਤਾਰ ਕੇ ਅੱਡੇ ਦੇ ਇਕ ਕੋਨੇ ਵਿੱਚ ਰੱਖ ਲਈਆਂ। ਨਿੱਕਾ ਮੋਟਾ ਲਕਾ-ਤੁਕਾ ਝੋਲਿਆਂ ਵਿੱਚ ਤੁੰਨ ਲਿਆ। ਭੁੱਖ ਲੱਗ ਗਈ ਸੀ। ਪਿਤਾ ਜੀ ਤੇ ਬਜ਼ੁਰਗ ਨੇ ਰੋਟੀ ਖਾਣ ਤੇ ਇਨਕਾਰ ਕਰ ਦਿੱਤਾ। ਫਿਰ ਉਹ ਹੀ ਕਿਹੜਾ ਐਡਾ ਬੱਚਾ ਸੀ ਕਿ ਐਨ 'ਕੰਮ ਦੇ ਗਹਾਲ' ਵਿੱਚ ਰੋਟੀ ਖਾਣ ਵਰਗੇ ਫਜ਼ੂਲ ਕੰਮ ਕਰਦਾ ਫਿਰੇ। ਪਿਤਾ ਜੀ, ਐਨਕਾਂ ਵਾਲਾ ਬਜ਼ੁਰਗ ਤੇ ਵਟਾਈਦਾਰ ਮੁੰਡਾ ਫਸਲਾਂ ਬਾਰੇ ਗੱਲੀਂ ਜੁਟੇ ਹੋਏ ਸਨ। ਉਹ ਇੱਧਰ ਉੱਧਰ ਫਿਰ ਕੇ ਵਕਤ ਕੱਟ ਰਿਹਾ ਸੀ—ਕਦੇ ਅੱਡੇ ਦੇ ਦੂਜੇ ਸਿਰੇ ਤੱਕ ਹੋ ਆਉਂਦਾ ਤੇ ਕਦੇ ਟਾਈਮ ਟੇਬਲ ਵਾਲਾ ਵੱਡਾ ਬੋਰਡ ਪੜ੍ਹਨ ਲੱਗ ਪੈਂਦਾ। ਬੋਰਡ ਪੜ੍ਹਕੇ ਉਸ ਨੂੰ ਪਤਾ ਲੱਗਿਆ ਕਿ ਤਿੰਨ ਵਜੇ ਵਾਲੀ ਬੱਸ, ਉਸ ਦੇ ਪਿੰਡ ਨੂੰ ਏਥੋਂ ਸਿੱਧੀ ਜਾਣ ਵਾਲੀ ਅਖੀਰੀਲੀ ਬੱਸ ਸੀ। ਉਸ ਤੋਂ ਬਾਅਦ ਕੋਈ ਬੱਸ ਹੈ ਈ ਨਹੀਂ ਸੀ। ਤਿੰਨ ਵੀ ਵੱਜ ਗਏ। ਉਨ੍ਹਾਂ ਨੇ ਬੱਸ ਦੀਆਂ ਬਿੜਕਾਂ ਲੈਣੀਆਂ ਸ਼ੁਰੂ ਕਰ ਦਿੱਤੀਆਂ ਸਨ, ਪਰ ਬੱਸ ਸੀ ਕਿ ਗਧੇ ਦੇ ਸਿਰ ਤੋਂ ਸਿੰਗਾਂ ਵਾਂਗ ਗ਼ਾਇਬ ਸੀ। ਸਵਾ ਤਿੰਨ ਵੱਜ ਗਏ ਤੇ ਫਿਰ ਕਰਦਿਆਂ ਕਰਾਉਂਦਿਆਂ ਸਾਢੇ ਤਿੰਨ ਹੋ ਗਏ। ਬੱਸ ਦਾ ਕਿਧਰੇ ਨਾਮੋ ਨਿਸ਼ਾਨ ਨਹੀਂ ਸੀ। ਸਵਾਰੀਆਂ ਉਸਲ ਵੱਟੇ ਲੈ ਰਹੀਆਂ ਸਨ। ਤੇ ਹੁਣ ਇੱਧਰ ਉੱਧਰ ਕਿਰਨੀਆਂ ਸ਼ੁਰੂ ਹੋ ਗਈਆਂ ਸਨ।

"ਏਹ ਬੱਸ ਨੀ ਆਉਂਦੀ ਦੀਹਦੀ ਹੁਣ। ਮੈਂ ਤਾਂ ਕਹਿਨਾਂ ਪਾਈਪਾਂ ਧੂੜਕੋਟ ਵਾਲੀ ਬੱਸ ਤੇ ਈ ਲੱਦ ਕੇ ਲੈ ਚੱਲੀਏ। ਉੱਤੋਂ ਆਥਣ ਹੋ ਚੱਲਿਐ," ਵਟਾਈਦਾਰ ਮੁੰਡੇ ਨੇ ਸਭਨਾਂ ਦੇ ਦਿਲ ਦੀ ਖੁਤਖੁਤੀ ਨੂੰ ਜ਼ਬਾਨ ਦੇ ਦਿੱਤੀ ਸੀ।

"ਪਰ ਧੂੜਕੋਟ ਜਾ ਕੇ ਕਰਾਂਗੇ ਕੀ ? ਉੱਥੋਂ ਫੇਰ ਦੂਜੀ ਬੱਸ ਤੇ ਸਾਮਾਨ ਲੱਦਾਂਗੇ ਤੇ ਪਿੰਡ ਫੇਰ ਵੀ ਸਿੱਧਾ ਨੀ ਪਹੁੰਚਣਾ। ਰਾਹ ਤੇ ਪਾਈਪਾਂ ਉਤਾਰਨੀਆਂ ਪੈਣਗੀਆਂ। ਫੇਰ ਤਿੰਨ ਕਿਲੋਮੀਟਰ ਕਾਂਹਦੇ ਤੇ ਲੈ ਕੇ ਜਾਵਾਂਗੇ ਪਿੰਡ

ਨੂੰ ?'' ਉਸਨੇ ਆਪਣਾ ਤੌਖਲਾ ਜ਼ਾਹਰ ਕੀਤਾ ਤੇ ਫੇਰ ਕੁਝ ਹੋਰ ਸੁੱਝੇ ਤੋਂ ਬੋਲਿਆ—

''ਹਾਂ, ਇੱਕ ਗੱਲ ਤਾਂ ਹੋ ਸਕਦੀ ਐ—ਐਥੋਂ ਸਾਮਾਨ ਲੈ ਚੱਲੀਏ ਲੁਧਿਆਣੇ। ਉਥੋਂ ਸਵਾ ਚਾਰ ਬਜੇ ਜਿਹੜੀ ਬੱਸ ਜਿਹੜੀ ਸਿੱਧੀ ਪਿੰਡ ਨੂੰ ਜਾਂਦੀ ਐ, ਉਸ ਤੇ ਲੱਦ ਕੇ ਸਮਾਨ ਲੈ ਚੱਲਾਂਗੇ ਪਿੰਡ। ਉਹ ਬੱਸ ਹੈ ਵੀ ਪ੍ਰਾਈਵੇਟ ਕੰਪਨੀ ਦੀ ਤੇ ਜਾਂਦੀ ਵੀ ਜ਼ਰੂਰ ਐ ਟਾਈਮ ਨੀਂ ਮਿੱਸ ਕਰਦੇ ਉਹ।''

''ਦੇਖ ਲੋ ਸਾਊ, ਜਿਵੇਂ ਥੋਡੀ ਮਰਜ਼ੀ ਐ, ਜਿਵੇਂ ਕਰਨੀ ਐਂ ਕਰ ਲੋ,'' ਐਨਕਾਂ ਵਾਲਾ ਬਜ਼ੁਰਗ ਮਲਵੀਂ ਜਿਹੀ ਜੀਭ ਨਾਲ, ਅਣਮੰਨਿਆਂ ਜਿਹਾ ਬੋਲਿਆ। ਵਲਾ ਪਾ ਕੇ ਜਾਣ ਨਾਲ ਬਹੁਤਾ ਕਿਰਾਇਆ ਲੱਗਣਾ ਸੀ, ਪਰ ਹੋਰ ਚਾਰਾ ਵੀ ਕੀ ਸੀ !

''ਤੁਸੀਂ ਫਟਾਫਟ ਪਾਈਪਾਂ ਲੱਦੋ ਔਹ ਲੁਧਿਆਣੇ ਜਾਣ ਵਾਲੀ ਬੱਸ ਤੇ। ਨਹੀਂ ਤਾਂ ਲੁਧਿਆਣਿਉਂ ਚੱਲਣ-ਵਾਲੀ ਸਿੱਧੀ ਬੱਸ ਵੀ ਖੁੰਝਾ ਬੈਠੋਂਗੇ । ਪੌਣੇ ਚਾਰ ਤਾਂ ਹੋ ਵੀ ਚੁੱਕੇ ਐ।'' ਉਸ ਨੇ ਇੱਕ ਦਮ ਪਲਾਸਟਿਕ ਦੀ ਵੀਹ ਫੁੱਟੀ ਪਾਈਪ ਮੋਢੇ ਤੇ ਚੁੱਕੀ ਤੇ ਲੋਕਾਂ ਨਾਲ ਟਕਰਾਉਣ ਤੋਂ ਬਚਾਉਂਦਾ ਹੋਇਆ ਬੱਸ ਦੇ ਉੱਪਰ ਜਾ ਚੜ੍ਹਿਆ। ਪਾਈਪਾਂ ਉੱਪਰ ਲੱਦ ਕੇ ਬੰਨ੍ਹ ਦਿੱਤੀਆਂ ਤੇ ਉਹ ਬਾਕੀ ਲਕੇ-ਤੁਕੇ ਨਾਲ ਤੁੰਨੇ ਝੋਲੇ ਲੈ ਕੇ ਹੇਠਾਂ ਬੱਸ 'ਚ ਆ ਬੈਠੇ। ਪਿਤਾ ਜੀ ਨੂੰ ਉੱਪਰ ਪਾਈਪਾਂ ਕੋਲ ਹੀ ਬਿਠਾ ਦਿੱਤਾ ਸੀ।

ਲੁਧਿਆਣੇ ਪੁੱਜੇ ਤਾਂ ਬੱਸ ਅੱਡੇ ਤੋਂ ਬਾਹਰ ਹੀ ਰੁਕ ਗਈ। ਬਥੇਰਾ ਡਰਾਈਵਰ ਨੂੰ ਕਹਿਆ ਸੁਣਿਆ, ਪਰ ਉਹ ਨਾ ਹੀ ਮੰਨਿਆਂ। ਸਾਮਾਨ ਚੁੱਕ ਕੇ, ਬੱਸ ਅੱਡੇ ਦੇ ਅੰਦਰ ਲਿਜਾ ਕੇ, ਪਿੰਡ ਵਾਲੀ ਸਿੱਧੀ ਬੱਸ ਤੇ ਲੱਦਣਾ ਪੈਣਾ ਸੀ। ਅੱਡੇ ਵਿੱਚ ਤਾਂ ਕੀੜੀਆਂ ਵਾਂਗ ਬੱਸਾਂ ਫਿਰਦੀਆਂ ਸਨ। ਨਾ ਜਾਣੀਏ ਵੀਹ ਵੀਹ ਫੁੱਟ ਦੀਆਂ ਪਾਈਪਾਂ ਕਿਸੇ ਬੱਸ ਨਾਲ ਟਕਰਾ...। ਰੱਬ ਈ ਰਾਖਾ ਹੈ, ਉਸਨੇ ਸੋਚਿਆ। ਇੱਕ ਆਦਮੀ ਬਾਹਰ ਸਾਮਾਨ ਕੋਲ ਖੜ੍ਹ ਗਿਆ ਤੇ ਦੋ ਜਣੇ ਹੌਲੀ ਪਾਈਪਾਂ ਅੰਦਰਲੀ ਬੱਸ ਕੋਲ ਨੂੰ ਲਿਜਾਣ ਲੱਗੇ। ਉਹ ਪਤਾ ਕਰਨ ਚਲਿਆ ਗਿਆ ਕਿ ਬੱਸ ਖੜ੍ਹੀ ਕਿਥੇ ਹੈ, ਤਾਂ ਜੋ ਲੱਗਣ ਤੋਂ ਪਹਿਲਾਂ ਹੀ ਉਸ ਤੇ ਪਾਈਪਾਂ ਲੱਦ ਲਈਆਂ ਜਾਣ। ਪਤਾ ਲੱਗਿਆ ਕਿ ਪਿੰਡ ਨੂੰ ਜਾਣ ਵਾਲੀ ਸਿੱਧੀ ਬੱਸ ਤਾਂ ਖਰਾਬ ਹੋਈ ਖੜ੍ਹੀ ਹੈ। ਸ਼ਾਇਦ ਠੀਕ ਹੋਕੇ ਜਸੋਵਾਲ ਪਹੁੰਚ ਜਾਵੇ। ਉੱਥੇ ਤੱਕ ਉਸੇ ਕੰਪਨੀ ਦੀ ਧੂੜਕੋਟ ਵਾਲੀ ਬੱਸ ਤੇ ਜਾਇਆ ਜਾ ਸਕਦਾ ਸੀ। ਉਸ ਸੋਚਿਆ, 'ਮੂਸਾ ਭੱਜਿਆ ਮੌਤ ਤੋਂ ਅੱਗੇ ਮੌਤ ਖੜ੍ਹੀ'। ਹਰ ਹਰ ਪਾਸੇ ਅੜਿੱਕੇ ਸਨ। ਇਸ ਬੱਸ ਨੇ ਵੀ ਅੱਜ ਹੀ ਖਰਾਬ ਹੋਣਾ ਸੀ। ਉਹ ਹੀ ਸਾਰਿਆਂ ਨੂੰ ਇੱਧਰੋਂ ਦੀ ਲੈ ਕੇ ਆਇਆ ਸੀ। ਉਨ੍ਹਾਂ ਨੂੰ ਇਸ ਬਾਰੇ ਦੱਸ ਕੇ ਉਹ ਜਿਵੇਂ ਜਿੱਚ ਜਿਹਾ ਹੋਇਆ ਖੜ੍ਹਾ ਸੀ।

''ਚਲੋ ਭਾਈ ਛੇਤੀ ਕਰੋ, ਲੱਦੋ ਧੂੜਕੋਟ ਵਾਲੀ ਬੱਸ ਤੇ ਈ। ਉਹ ਵੀ ਤਿਆਰ ਖੜ੍ਹੀ ਐ,'' ਪਿਤਾ ਜੀ ਨੇ ਕਿਹਾ ਤੇ ਇੱਕ ਪਾਈਪ ਨੂੰ ਮੋਢੇ ਤੇ ਰੱਖਣ ਈ ਲੱਗਾ ਸੀ ਕਿ ਕਿਸੇ ਹੋਰ ਨੇ ਉਸ ਹੇਠ ਆਪਣਾ ਮੋਢਾ ਡਾਹ ਦਿੱਤਾ। ਮੁੜ ਕੇ ਦੇਖਿਆ ਤਾਂ ਉਸਦਾ ਇੱਕ ਪੁਰਾਣਾ ਸ਼ਾਗਿਰਦ ਸੀ। ਉਸ ਹੈਰਾਨ ਹੋ ਗਿਆ।

''ਤੁਸੀਂ 'ਸਰ' ਕਿੱਥੇ ਫਸ ਗਏ ਅਜਿਹੇ 'ਬੋਰ' ਕੰਮ ਵਿੱਚ ? ਲਿਆਉ ਮੈਂ ਲੱਦਵਾ ਦਿੰਦਾ ਹਾਂ। ਤੁਸੀਂ ਚੜ੍ਹੋ ਬੱਸ ਵਿੱਚ,'' ਸ਼ਾਗਿਰਦ ਨਿਮਰਤਾ ਦੀ ਮੂਰਤ ਬਣਿਆ ਖੜ੍ਹਾ ਸੀ। ਉਸਦੀ ਪਿੱਠ ਥਾਪੜ ਕੇ ਉਹ ਭਾਰੀ ਝੋਲੇ ਲੈ ਕੇ ਬੱਸ ਵਿੱਚ ਵਿੱਚ ਚੜ੍ਹ ਗਿਆ।

ਇੱਕ ਹੁਝਕਾ ਜਿਹਾ ਲੱਗਿਆ, ਬੱਸ ਰੁਕ ਗਈ। ਤੇ ਪਿੰਡ ਆ ਗਿਆ ਸੀ। ਉਹ ਕਾਹਲੀ ਨਾਲ ਉਤਰਿਆ ਤੇ ਬੱਸ ਦੀ ਛੱਤ ਤੇ ਚੜ੍ਹਕੇ ਪਾਈਪਾਂ ਨਾਲੋਂ ਰੱਸੀਆਂ ਖੋਲ੍ਹਣ ਲੱਗਾ। ਗੰਢਾਂ ਖੁੱਲ੍ਹਣ ਵਿੱਚ ਹੀ ਨਹੀਂ ਸੀ ਆ ਰਹੀਆਂ। ਹੇਠ ਖੜ੍ਹਾ ਕੰਡਕਟਰ ਅਲੱਗ ਪੈਰਾਂ ਹੇਠਾਂ ਅੱਗ ਮਚਾਈ ਜਾ ਰਿਹਾ ਸੀ ਤੇ ਉਸ ਜਲਦੀ ਕਰਨ ਲਈ ਕਹਿ ਰਿਹਾ ਸੀ। ਉਹ ਮੁੜ੍ਹਕੋ ਮੁੜ੍ਹਕੀ ਹੋਇਆ ਕੰਬਦੇ ਹੱਥਾਂ ਨਾਲ ਗੰਢਾਂ ਖੋਲ੍ਹ ਰਿਹਾ ਸੀ। ਹਾਰ ਕੇ ਬਾਕੀ ਰੱਸੀਆਂ ਉਸਨੇ ਖਿੱਚ ਕੇ ਤੋੜ ਦਿੱਤੀਆਂ। ਕਿਵੇਂ ਨਾ ਕਿਵੇਂ ਸਾਮਾਨ ਹੇਠ ਉੱਤਰਿਆ ਤੇ ਉਹ ਘਰ ਨੂੰ ਲਿਜਾਣ ਲੱਗੇ।

ਕੁਝ ਯਾਦ ਆਇਆ ਤਾਂ ਇਕਦਮ ਉਹ ਠਠੰਬਰ ਕੇ ਖਲੋ ਗਿਆ—ਸਾਮਾਨ ਵਾਲਾ ਝੋਲਾ ਤਾਂ ਬੱਸ ਦੇ ਵਿੱਚ ਹੀ ਅੱਗੇ ਚਲਾ ਗਿਆ ਸੀ !

●



# ਸ: ਬੂਟਾ ਸਿੰਘ ਦੀ ਯਾਦ ਵਿਚ...

—ਜਗਦੀਸ਼ ਸਿੰਘ

ਮੌਤ ਜਿਹਾ ਨਾ ਜੱਗ ਤੇ ਸਖਤ ਕੋਈ
ਓਥੇ ਕਿਸੇ ਦੀ ਨਹੀਓਂ ਨਾਬਰੀ ਵੇ......ਵਾਰਿਸ਼ ਸ਼ਾਹ

ਸ: ਬੂਟਾ ਸਿੰਘ ਇਸ ਸੰਸਾਰ ਤੇ ਨਹੀਂ ਰਹੇ। ਰਹਿਣਾ ਕਿਸੇ ਵੀ ਨਹੀਂ। ਬਾਬੇ ਨਾਨਕ ਨੇ ਕਿਹਾ ਹੈ

ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ

ਅਸੀਂ ਇਸ ਵਾਰੀ ਨੂੰ ਕੌਣ ਹਾਂ ਰੋਕਣ ਵਾਲੇ। ਅਸੀਂ ਅਕਾਲ ਪੁਰਖ ਦੇ ਹੁਕਮ ਅਗੇ ਸਿਰ ਨਵਾਉਂਦੇ ਹਾਂ।

ਪਰ ਸ: ਬੂਟਾ ਸਿੰਘ ਦੀ ਮੌਤ ਇਕ ਚੀਸ ਜਿਹੀ ਮਨ ਵਿਚ ਛੱਡ ਗਈ ਹੈ ਕਿ ਬਹੁਤ ਵੱਡਾ ਧੱਕਾ ਮਨ ਨੂੰ ਲਾ ਗਈ ਹੈ।

ਬੈਂਕੌਕ ਵਿਚ ਸਾਡੇ ਅਪੜਣ ਤੇ ਪਹਿਲੇ ਦਿਨ ਜੋ ਸਾਹਿਤਕ ਵਿਅਕਤੀ ਮਿਲਿਆ ਉਹ ਸ: ਬੂਟਾ ਸਿੰਘ ਸਨ, ਸੇਠ ਤਰਲੋਕ ਸਿੰਘ ਦੇ ਨਿਵਾਸ ਅਸਥਾਨ ਤੇ ਕਮਰੇ ਵਿਚ ਬੈਠਿਆਂ ਉਨ੍ਹਾਂ ਪਰਵੇਸ਼ ਕੀਤਾ ਤਾਂ ਇਕ ਅਜੀਬ ਜਿਹਾ ਨੂਰ ਚਿਹਰੇ ਤੇ ਸੀ। ਚਿੱਟੀ ਪੱਗ ਚਿੱਟੇ ਕਪੜੇ ਦੁੱਧ ਵਰਗੀ ਚਿਟੀ ਦਾਹੜੀ ਅਤੇ ਚਿੱਟੇ ਡਾਕਟਰੀ ਦੰਦ ਅੱਖਾਂ ਵਿਚ ਇਕ ਅਜੀਬ ਚਮਕ ਸੀ। ਮੈਂ ਕਿਹਾ ਅੱਜ ਬਹੁਤ ਸੋਹਣੇ ਲਗ ਰਹੇ ਹੋ, ਕਹਿਣ ਲਗਾ ਯਾਰਾਂ ਨੂੰ ਵੇਖ ਕੇ ਹੀ ਚਮਕ ਆ ਜਾਂਦੀ ਹੈ, ਬੂਟਾ ਸਿੰਘ ਜੀ ਤਿੰਨ ਮਹੀਨੇ ਤੋਂ ਆਪਣੇ ਸਬੰਧੀਆਂ ਮਿਤਰਾਂ ਕੋਲ ਬੈਂਕੋਕ ਹੀ ਠਹਿਰੇ ਹੋਏ ਸਨ। ਮੈਂ ਪੁਛਿਆ ਕਾਨਫਰੰਸ ਤੇ ਆਏ ਹੋ। ਕਹਿਣ ਲਗੇ ਕਾਨਫਰੰਸ ਤੇ ਤਾਂ ਨਹੀਂ ਪਰ ਹੁਣ ਦੋਸਤਾਂ ਨੂੰ ਮਿਲਣ ਦਾ ਲਾਲਚ ਮੈਨੂੰ ਜਾਣ ਨਹੀਂ ਦੇਂਦਾ।

ਉਸ ਦਿਨ ਬੂਟਾ ਸਿੰਘ ਜੀ, ਪ੍ਰੀਤਮ ਸਿੰਘ ਕਵੀ ਅਤੇ ਮੈਂ ਸੁਆਗਤੀ ਕਮੇਟੀ ਦੇ ਪਰਧਾਨ ਸਰਦਾਰ ਹਰਬੰਸ ਸਿੰਘ ਸਚਦੇਵ ਦੇ ਨਾਲ ਉਹਨਾਂ ਦੀ ਕਾਰ ਵਿਚ ਜਾ ਰਹੇ ਸਾਂ ਤਾਂ ਬੂਟਾ ਸਿੰਘ ਦਾ ਉਹ ਪਿਆਰ ਅਤੇ ਸਨੇਹ ਥੱਮਿਆ ਨਹੀਂ ਸੀ ਜਾਂਦਾ। ਤਿੰਨ ਰਾਤਾਂ ਦਾ ਉਨੀਂਦਰਾ ਅਤੇ ਸਫਰ ਦੀ ਥਕਾਵਟ ਉਹਨਾਂ ਦੇ ਲਤੀਫਿਆਂ ਅਤੇ ਗਲਾਂ ਨੇ ਦੂਰ ਕਰ ਦਿਤੀ। ਦੋ ਦਿਨ ਦਾਅਦ ਸਮੁੰਦਰ ਦੇ ਕੰਢੇ ਵਲ ਜਾਂਦਿਆਂ ਵੀ ਬੂਟਾ ਸਿੰਘ ਕਾਰਨ ਨਾਂ ਤਾਂ ਗਰਮੀ ਲਗੀ ਨਾ ਸਫਰ ਦੀ ਦੂਰੀ, ਉਹਨਾਂ ਦਾ ਲੜਕਾ ਵੀ ਵੈਨ ਦੇ ਵਿਚ ਸੀ ਪਰ ਕੋਈ ਪਿਓ ਪੁਤਰ ਦਾ ਭਿੰਨ ਭੇਦ ਨਹੀਂ ਸੀ। ਬੂਟਾਂ ਸਿੰਘ ਹਰਬੰਸ ਸਿੰਘ ਨੂੰ ਕਹਿੰਦੇ ਭਰਾ ਜੀ ਜਗਦੀਸ਼ ਸਿੰਘ ਪਹਿਲੀ ਵਾਰ ਆਇਆ ਜੇ ਇਹਨੂੰ ਚੰਗੀ ਤਰ੍ਹਾਂ ਸੈਰ ਕਰਾਇਓ ਅਤੇ ਫੇਰ ਅਸੀਂ ਸਾਰੇ ਹਸਦੇ। ਉਸ ਦਿਨ ਉਸ ਜੱਟਾਂ ਦੀਆਂ ਕਿਸਮਾਂ ਅਤੇ ਕਿਰਦਾਰ ਬਾਰੇ ਵੀ ਭਾਸ਼ਨ ਕੀਤਾ। ਮੈਂ ਹੈਰਾਨ ਸਾਂ ਕਿ ਇਹ ਗੈਰ ਜੱਟ ਏਨੀ ਵਾਕਫੀਅਤ ਕਿਵੇਂ ਰੱਖ ਸਕਦਾ ਹੈ। ਉਹਨਾਂ ਦਾ ਉਤਰ ਸੀ ਕਿ ਮੇਰੇ ਜੱਟ ਬਹੁਤ ਦੋਸਤ ਨੇ। ਅਤੇ ਇਸ ਜਾਣਕਾਰੀ ਦਾ ਪ੍ਰਤੱਖ ਨਮੂਨਾ 'ਆਰਸੀ' ਵਿਚ ਛੱਪੀ ਉਹਨਾਂ ਦੀ ਕਹਾਣੀ 'ਸਰਦਾਰਨੀ' ਹੈ ਜਿਸਦੀ ਪਰਮੁਖਤਾ ਬਲਵੰਤ ਗਾਰਗੀ, ਅਜੀਤ ਕੌਰ ਤੋਂ ਲੈ ਕੇ ਸਾਧਾਰਨ ਪਾਠਕ ਨੇ ਵੀ ਤਸਲੀਮ ਕੀਤੀ ਹੈ।

ਉਹ ਹਮੇਸ਼ਾਂ ਕਹਿੰਦੇ ਕਿ ਮੈਂ ਪੱਕਾ ਨਾਮਧਾਰੀ ਹਾਂ। ਨਾਮਧਾਰੀ ਸਮਾਜ ਵਿਚ ਉਹ ਬੂਟਾ ਸਿੰਘ ਐਮ. ਏ. ਕਰ ਕੇ ਜਾਣੇ ਜਾਂਦੇ ਸਨ ਅਤੇ ਸਤਿਜੁਗ ਦੇ ਵਿਸ਼ੇਸ਼ ਅੰਕਾਂ ਵਿਚ ਉਹਨਾਂ ਦੇ ਲੇਖ ਹੁੰਦੇ ਸਨ ਪਰ ਪੰਜਾਬੀ ਦੇ ਸਾਹਿਤ ਜਗਤ ਵਿਚ ਸ: ਬੂਟਾ ਸਿੰਘ ਇਕ ਸਥਾਪਤ ਨਾਮ ਸੀ। ਬੈਂਕੌਕ ਸੰਮੇਲਣ ਵਿਚ ਉਹਨਾਂ ਆਪਣੀ ਜਾਣਕਾਰੀ ਆਪਣੇ ਖੁੱਲੇ ਡੁਲੇ ਅੰਦਾਜ਼ ਵਿਚ ਦਿਤੀ ਤਾਂ ਪਰਸੰਸਾ ਅਤੇ ਖੁਸ਼ੀ ਵਜੋਂ ਲੋਕਾਂ ਤਾੜੀਆਂ ਮਾਰੀਆਂ ਵਰਿਆਮ ਵਿਚ ਛੱਪੀ ਜਾਣਕਾਰੀ ਇਵੇਂ ਸੀ।

—ਬੂਟਾ ਸਿੰਘ, ਅਰਜ਼ ਏ ਜੀ ਕਿ ਮੈਂ ਉਦੋਂ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ ਜਦੋਂ ਆਮ ਆਦਮੀ ਦੀ ਫੂਕ ਨਿਕਲ ਜਾਂਦੀ ਐ। ੩੨ ਸਾਲ ਦੀ ਉਮਰ ਵਿਚ। ਪਰ ਮੈਂ ਹੁਣ ਤਕ ਚਾਰ ਸੌ ਕਹਾਣੀਆਂ ਲਿਖੀਆਂ (ਤਾਲੀਆਂ)

ਕਰੀਬਨ। ਤੁਹਾਡੇ ਦੋਸਤਾਂ ਦੀ ਮਹਿਰਬਾਨੀ ਹੈ ਕਿ ਹਰ ਮਹੀਨੇ ਮੇਰੀ ਇਕ ਕਹਾਣੀ ਛੱਪ ਜਾਂਦੀ ਹੈ। ਔਰ ਪੰਜ ਈ ਸੰਗ੍ਰਹਿ ਕਹਾਣੀਆਂ ਦੇ ਛਪੇ ਨੇ ਤੇ ਪੰਜ ਈ ਨਾਵਲ।

ਸੁਆਗਤੀ ਕਮੇਟੀ ਦੇ ਚੇਅਰਮੈਨ ਨਾਲ ਉਹਨਾਂ ਗੁਮਨਾਮ ਰਹਿ ਕੇ ਬਹੁਤ ਕੰਮ ਕੀਤਾ। ਉਹ ਯਾਰਾਂ ਦੇ ਯਾਰ ਸਨ ਅਤੇ ਉਹਨਾਂ ਦੇ ਦੋਸਤਾਂ ਦਾ ਘੇਰਾ ਬਹੁਤ ਹੀ ਵਿਸ਼ਾਲ ਸੀ।

ਉਹਨਾਂ ਦੀ ਮੌਤ ਦਾ ਸਦਮਾ ਭਾਵੇਂ ਸਾਨੂੰ ਇਸ ਕਰਕੇ ਵੀ ਹੈ ਕਿ ਬੈਂਕੋਕ ਵਿਚਲੇ ਉਹਨਾਂ ਨਾਲ ਬਿਤਾਏ ਦਿਨਾਂ ਦੀ ਯਾਦ ਅਜੇ ਬਹੁਤ ਸਜਰੀ ਹੈ ਪਰ ਦੁਖ ਦਾ ਇਕ ਹੋਰ ਕਾਰਨ ਵੀ ਹੈ। ਅਸੀਂ ਜਲੰਧਰ ਦੇ ਸਾਹਿਤਕ ਹਲਕਿਆਂ ਸਮੇਤ ਉਹਨਾਂ ਦੇ ਨਿਧਨ ਦੀ ਖਬਰ ਆਰਸੀ ਵਿਚੋਂ ਹੀ ਪੜ੍ਹੀ। ਅਤੇ ਭੋਗ ਦੀ ਸੂਚਨਾ ਏਧਰੋਂ ਉਧਰੋਂ ਵੀ ਦਿਨ ਬੀਤਣ ਬਾਅਦ ਮਿਲੀ। ਸ: ਬੂਟਾ ਸਿੰਘ ਇਕ ਪਰਮੁਖ ਪੰਜਾਬੀ ਲੇਖਕ ਹੋਵੇ, ਦਿੱਲੀ ਸਾਹਿਤ ਕਲਾ ਪ੍ਰੀਸ਼ਦ ਤੋਂ ਇਨਾਮ ਯਾਫਤਾ ਹੋਵੇ, ਦਿੱਲੀ ਲੇਖਕਾਂ ਦਾ ਗੜ੍ਹ ਹੋਵੇ ਅਤੇ ਸ: ਬੂਟਾ ਸਿੰਘ ਦੇ ਯਾਰਾਂ ਨਾਲ ਭਰਿਆ ਹੋਵੇ। ਉਥੇ ਕਈ ਸਥਾਨਕ ਅਤੇ ਕੌਮਾਂਤਰੀ ਲੇਖਕ ਸਾਹਿਤਕ ਸੰਸਥਾਵਾਂ ਹੋਣ ਜੋ ਲੇਖਕਾਂ ਵਾਸਤੇ ਕੰਮ ਕਰਨ ਦਾ ਦਾਹਵਾ ਰਖਦੀਆਂ ਹੋਣ ਤੇ ਸ: ਬੂਟਾ ਸਿੰਘ ਦੇ ਦੇਹਾਂਤ ਬਾਰੇ ਪੰਜਾਬੀ ਅਖਬਾਰਾਂ ਵਿਚ ਸੂਚਨਾ ਦੀ ਇਕ ਸਤਰ ਦੇਣ ਵਾਲਾ ਕੋਈ ਵੀ ਨਾ ਹੋਵੇ। ਜਲੰਧਰ ਦੇ ਅਖਬਾਰੀ ਹਲਕੇ ਇਸ ਅਹਿਸਾਸ ਨਾਲ ਵੀ ਮਸੋਸੇ ਪਏ ਹਨ। ਲੇਖਕ ਮਿੱਤਰ ਮੰਡਲ ਵੀ ਇਸੇ ਅਹਿਸਾਸ ਕਰਕੇ ਝੂਰ ਰਿਹਾ ਹੈ ਕਿ ਮੌਤ ਨੂੰ ਤਾਂ ਕੋਈ ਟਾਲ ਨਹੀਂ ਸਕਦਾ ਪਰ ਆਪਣੇ ਪਿਆਰੇ ਦੇ ਅੰਤਮ ਸਮਾਗਮ ਵਿਚ ਜਾਣ ਦਾ ਮੌਕਾ ਵੀ ਨਹੀਂ ਮਿਲਿਆ। ਸ: ਬੂਟਾ ਸਿੰਘ ਕਹਿੰਦੇ ਸਨ ਯਾਰ ਜਗਦੀਸ਼ ਸਿੰਘ ਨਾਗਾਲੈਂਡ ਆਉਣ ਦਾ ਪ੍ਰੋਗਰਾਮ ਜ਼ਰੂਰ ਬਣਾ (ਓਥੇ ਉਹਨਾਂ ਦੇ ਪੁਤਰ ਦਾ ਕਾਰੋਬਾਰ ਹੈ) ਪਰ ਆਪ ਕਿਹੜੇ ਦੇਸ ਦਾ ਪ੍ਰੋਗਰਾਮ ਬਣਾ ਲਿਆ।

ਇਕਬਾਲ ਨੇ ਕਿਹਾ ਹੈ ਕਿ :

ਮੌਤ ਇਕ ਚੁਭਤਾ ਹੂਆ ਕਾਂਟਾ
ਦਿਲੇ ਇਨਸਾਂ ਮੇਂ ਹੈ।

ਸਾਨੂੰ ਸ: ਬੂਟਾ ਸਿੰਘ ਦੀ ਮੌਤ ਚੁਭਣ ਦਾ ਕਾਰਨ ਉਸਦੀ ਅੰਤਲੀ 'ਬੇ-ਰੁਖੀ' ਵੀ ਹੈ।

●

# ਅੰਮ੍ਰਿਤਸਰ ਦਾ ਨਾਮਧਾਰੀ ਸ਼ਹੀਦੀ ਮੇਲਾ

ਇਸ ਸਾਲ ਅੰਮ੍ਰਿਤਸਰ ਦਾ ਨਾਮਧਾਰੀ ਸ਼ਹੀਦੀ ਮੇਲਾ ਜ਼ਿਲਾ ਗੁਰਦਾਸਪੁਰ ਦੀ ਸਮੂਹ ਨਾਮਧਾਰੀ ਸਾਧਸੰਗਤ ਵਲੋਂ ਸ੍ਰੀ ਭੈਣੀ ਸਾਹਿਬ ਦੀ ਤਪੋ-ਭੂਮੀ 'ਤੇ ਕੀਤਾ ਗਿਆ। ਜ: ਅਜੀਤ ਸਿੰਘ ਬਟਾਲਾ' ਸੰਤ ਲਖਬੀਰ ਸਿੰਘ ਕਿਲਾ ਦੇਸਾ ਸਿੰਘ, ਸੰਤ ਦੀਵਾਨ ਸਿੰਘ ਧਿਜਲੀ ਵਾਲ ਅਤੇ ਨੰਬਰਦਾਰ ਬੁੱਧ ਸਿੰਘ ਸਮਰਾ ਸਖਤ ਗਰਮੀ ਵਿਚ ਸਾਰੇ ਜ਼ਿਲੇ ਦੀ ਉਗਰਾਹੀ ਵਿਚ ਜੁੱਟੇ ਰਹੇ। ਸ੍ਰੀ ਭੈਣੀ ਸਾਹਿਬ ਵਿਖੇ ੨੧ ਸਤੰਬਰ ਰਾਤ ੮ ਵਜੇ ਹੋਲੇ ਦੇ ਦੀਵਾਨ ਪ੍ਰਾਰੰਭ ਹੋਏ ਜਿਸ ਵਿਚ ਜ: ਇੰਦਰ ਸਿੰਘ ਕਾਲੇ ਨੰਗਲ, ਜ: ਅਜੀਤ ਸਿੰਘ ਬਟਾਲਾ, ਜ: ਬਲਕਾਰ ਸਿੰਘ (ਸਰਪੰਚ ਸ੍ਰੀ ਭੈਣੀ ਸਾਹਿਬ) ਜ: ਬਲਵੰਤ ਸਿੰਘ ਕਪੂਰਾ, ਕਵੀਸ਼ਰੀ ਜੱਥਾ ਈਸ਼ਰ ਸਿੰਘ ਬਲਵਿੰਦਰ ਸਿੰਘ ਨੇ ਸੰਗਤਾਂ ਨੂੰ ਨਾਮਧਾਰੀ ਸ਼ਹੀਦਾ ਦਾ ਇਤਿਹਾਸ ਸੁਣਾ ਕੇ ਨਿਹਾਲ ਕੀਤਾ। ੨੨ ਸਤੰਬਰ ਨੂੰ ਸਵੇਰੇ ਜਥੇਦਾਰ ਗਿਆਨ ਸਿੰਘ ਦਾਨ ਸਿੰਘ ਦਲੀਪ ਸਿੰਘ ਦੇ ਜੱਥੇ ਦਾ ਵਾਰਾ ਲੱਗਾ,ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਉਪਰੰਤ ਜ: ਕਰਤਾਰ ਸਿੰਘ ਬਿਜਲੀਵਾਲ, ਜ: ਹਜ਼ਾਰਾ ਸਿੰਘ ਲਖਨਊ ਜ: ਗਿਆਨ ਸਿੰਘ, ਜ: ਦਾਨ ਸਿੰਘ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਸ਼ਹੀਦਾਂ ਦੇ ਜੀਵਨ ਤੇ ਚਾਨਣਾ ਪਾਇਆ ਉਪਰੰਤ ਨਿੱਤਨੇਮ ਹੋਇਆ ਅਤੇ ਸ਼ਹੀਦਾਂ ਨਮਿੱਤ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਅੰਤ ਵਿਚ ਹਜ਼ੂਰੀ ਰਾਗੀਆਂ ਸੰਤ ਖ਼ਜ਼ਾਨ ਸਿੰਘ ਤੇ ਸੰਤ ਹਰਬੰਸ ਸਿੰਘ (ਘੁੱਲਾ) ਨੇ ਸ਼ਹੀਦਾਂ ਦੀ ਯਾਦ ਵਿਚ ਵੈਰਾਗ ਮਈ ਕੀਰਤਨ ਕੀਤਾ।—ਜੁਗਿੰਦਰ ਸਿੰਘ'ਕੰਗ'

ਰੇਖਾ ਚਿੱਤਰ--

# ਸਰਦਾਰ ਬੂਟਾ ਸਿੰਘ

—ਜਸਵੰਤ ਸਿੰਘ ਵਿਰਦੀ

ਸਰਦਾਰ ਬੂਟਾ ਸਿੰਘ ਹਰ ਵੇਲੇ ਪਾਰੇ ਵਾਂਗ ਥਿਰਕਦਾ ਸੀ। ਇਸ ਲਈ ਜਦੋਂ ਉਹ ਕਹਿੰਦਾ—'ਬਈ ਵਿਰਦੀਆ ! ਮੈਂ ਤਾਂ ਬੁੱਢਾ ਹੋ ਗਿਆ ਹਾਂ !' ਤਾਂ ਮੈਨੂੰ ਵਿਸ਼ਵਾਸ ਨਾ ਆਉਂਦਾ। ਪਰ ਜਦੋਂ ਉਹ ਬੜੀ ਗੰਭੀਰਤਾ ਨਾਲ ਕਹਿੰਦਾ ਨਾਲੇ ਦੋਸਤਾ ! ਹੁਣ ਇਹ ਵੀ ਨਹੀਂ ਪਤਾ, ਮੈਂ ਕਦੋਂ ਅਗਲੇ ਜਹਾਨ ਟੁਰ ਜਾਵਾਂ !' ਤਾਂ ਉਹਦੀ ਇਹ ਗੱਲ ਸੁਣਕੇ ਮੈਂ ਤ੍ਰਹਿ ਜਾਂਦਾ। ਪਰ ਮੈਂ ਸਹਿਜਤਾ ਨਾਲ ਕਹਿੰਦਾ—

'ਬੂਟਾ ਸਿੰਘ ਜੀ !' ਮਰਨਾ ਤਾਂ ਆਪਾਂ ਸਭ ਨੇ ਹੀ ਹੈ। ਪਰ ਹਾਲੇ ਕਿਹੜੀ ਕਾਹਲੀ ਹੈ ?'

'ਮੈਨੂੰ ਹੁਣ ਕਾਹਲੀ ਪੈ ਗਈਐ !'

'ਕਿਉਂ ?'

'ਪਤਾ ਨਹੀਂ ਮੇਰੇ ਮਨ ਨੂੰ ਅਚਵੀ ਜਿਹੀ ਲਗੀ ਹੋਈ ਐ ! ਬਸ ਜੀਣ ਨੂੰ ਜੀਅ ਹੀ ਨਹੀਂ ਕਰਦਾ।' ਮੈਂ ਬੜਾ ਸੁਖੀ ਹਾਂ। ਮੇਰੇ ਪੁਤਰਾਂ ਦੇ ਕਾਰੋਬਾਰ ਵਧੀਆ ਹਨ।'

ਜਦੋਂ ਦੀ ਮਿਸਜ਼ ਬੂਟਾ ਸਿੰਘ ਦੀ ਮੌਤ ਹੋਈ ਸੀ, ਸਰਦਾਰ ਬੂਟਾ ਸਿੰਘ ਦਿਲੋਂ ਉਦਾਸ ਰਹਿਣ ਲਗ ਪਿਆ ਸੀ। ਉਹ ਭਾਵੇਂ ਕਾਫੀ ਕੁਝ ਲਿਖ ਵੀ ਰਿਹਾ ਸੀ, ਪਰ ਇਕਾਂਤ ਵਿਚ ਉਹਦਾ ਮਨ ਉਦਾਸ ਹੀ ਰਹਿੰਦਾ ਸੀ। ਆਪਣੇ ਹਰ. ਖਤ ਵਿਚ ਉਹ ਮੈਨੂੰ ਆਪਣੇ ਦਿਲ ਦੀ ਉਦਾਸੀ ਬਾਰੇ ਜ਼ਰੂਰ ਲਿਖਦਾ ਸੀ।

ਸਰਦਾਰ ਬੂਟਾ ਸਿੰਘ ਮੇਰੇ ਨਾਲੋਂ ਬਹੁਤ ਵੱਡਾ ਸੀ। ਪਰ ਫੇਰ ਵੀ ਮੈਂ ਸਦਾ ਹੀ ਇਹ ਗੱਲ ਮਹਿਸੂਸ ਕਰਦਾ ਰਿਹਾ ਹਾਂ ਕਿ ਸਾਡੀ ਸੋਚ ਅਤੇ ਜ਼ਿੰਦਗੀ ਦੀਆਂ ਬਹੁਤ ਸਾਰੀਆਂ ਗੱਲਾਂ ਸਾਂਝੀਆਂ ਹਨ। ਮਸਲਨ ਮੈਂ ਖੁਦ ਵੀ ਉਹਦੇ ਵਾਂਗ ਰੇਲਵੇ ਕਰਮਚਾਰੀ ਰਿਹਾ ਹਾਂ, ਅਤੇ ਸਾਡੇ ਖਾਨਦਾਨ ਦੇ ਲੋਕ ਅਜ ਵੀ ਰੇਲਵੇ ਦੇ ਪੁਲ ਬਣਾ ਰਹੇ ਹਨ।

ਬੂਟਾ ਸਿੰਘ ਹਸਕੇ ਕਹਿੰਦਾ—'ਆਪਣੇ ਦੋਵਾਂ ਦੇ ਹੀ ਵਾਲ ਸਫੇਦ ਨੇ। ਆਪਾਂ ਦੋਵੇਂ ਹੀ ਦਾੜੀਆਂ ਕਾਲੀਆਂ ਕਰਦੇ ਅਤੇ ਕਹਾਣੀਆਂ ਲਿਖਦੇ ਹਾਂ:.....'

'ਆਪਾਂ ਦੋਵੇਂ ਹੀ ਦੋਸਤਾਂ ਤੇ ਵੀ ਮਰਦੇ ਹਾਂ......' ਉਹਦੀ ਗੱਲ ਪੂਰੀ ਕਰਦਾ ! ਜਦੋਂ ਉਹ ਮਹਿਸੂਸ ਕਰਦਾ ਕਿ ਕੋਈ ਭੈੜੀ ਗੱਲ ਹੋਣ ਵਾਲੀ ਹੈ, ਤਦ ਉਹ ਤਾੜਣਾ ਦੇ ਲਹਿਜੇ ਵਿਚ ਕਹਿੰਦਾ—'ਦੋਸਤਾ ! ਮੇਰੀ ਦਾੜੀ ਭਾਵੇਂ ਕਾਲੀ ਹੀ ਹੈ ਪਰ ਮੇਰਾ ਸਿਰ ਚਿੱਟਾ ਹੋ ਚੁਕੈ ! ਦੇਖੀਂ ਕਿਤੇ ਮੇਰੀ ਪੱਗ ਨਾ ਲਹਿ ਜਾਵੇ।' ਫੇਰ ਉਹ ਕਿਤੇ ਤੱਕ ਕੇ ਕਹਿੰਦਾ ਮੈਨੂੰ ਕਈ ਵਾਰ ਲਗਦੈ, ਜਿਵੇਂ ਮੇਰੇ ਕਈ ਪਾਤਰ ਵੀ ਮੈਨੂੰ ਇਹੋ ਗਲ ਕਹਿ ਰਹੇ ਹੋਣ !'

ਮੈਨੂੰ ਗੁਲਾਬ ਨਾਲ ਇਸ਼ਕ ਹੈ, ਅਤੇ ਬੂਟਾ ਸਿੰਘ ਦੇ ਸਬਜ਼ੀ ਮੰਡੀ ਵਾਲੇ ਘਰ ਵਿਚ ਬਹੁ ਰੰਗੇ ਅਤੇ ਬਹੁ ਭਿੰਨੇ ਗੁਲਾਬ ਖਿੜੇ ਰਹਿੰਦੇ ਸਨ।

'ਮੈਨੂੰ ਗੁਲਾਬਾਂ ਨਾਲ ਵੀ ਇਸ਼ਕ ਐ !' ਉਹ ਅਕਸਰ ਮੈਨੂੰ ਕਹਿੰਦਾ। ਪਰ ਜਦੋਂ ਕੋਈ ਯਾਰ ਦੋਸਤ ਉਹਨੂੰ ਉਹਦਾ ਨਾਮ (ਬੂਟਾ) ਲੈਕੇ ਛੇੜਦਾ ਤਾਂ ਉਹ ਝਟ ਭਾਜੀ ਮੋੜ ਦਿੰਦਾ 'ਬੂਟਿਆ ਕੀ ਉਏ ?......ਤੁਸੀਂ ਵੀ ਲੈ ਜਾਵੋ ਇਕ—ਦੋ ਕਲਮਾਂ ਘਰ ਵਾਸਤੇ !'

ਪਰ ਜਦੋਂ ਮੈਂ ਉਹਨੂੰ ਹੋਈ ਗੱਲ ਕਹਿੰਦਾ ਤਾਂ ਜਵਾਬ ਦਿੰਦਾ—'ਤੇਰੀ ਗਲ ਤੇ ਮੈਂ ਸੋਚ ਕੇ ਗਲ ਕਰਦਾ ਹਾਂ। ਤੂੰ ਦੋਸਤ ਏਂ, ਕੋਈ ਚੰਗੀ ਗਲ ਹੀ ਕਰੇਂਗਾ !

'ਮੈਂ ਗੁਸਤਾਖੀ ਨਹੀਂ ਕਰ ਸਕਦਾ !' ਮੈਂ ਕਹਿੰਦਾ'

'ਸਰਦਾਰ ਬੂਟਾ ਸਿੰਘ ਤੂੰ ਮੇਰੇ ਨਾਲੋਂ ਵੱਡਾ ਏਂ' ਕਹਾਣੀ ਵੀ ਵਧੀਆ ਲਿਖਦਾ ਏਂ !'

'ਕਹਾਣੀਆਂ ਤਾਂ ਕਈ ਲਫੜੇ ਲਿਖੀ ਜਾ ਰਹੇ ਨੇ... ਵਿਰਦੀ ?'

'ਪਰ ਤੇਰੇ ਜਿਹੀਆਂ ਕਰਾਰੇ ਇਸ਼ਕ ਦੀਆਂ ਕਹਾਣੀਆਂ ਕੋਈ ਨਹੀਂ ਲਿਖ ਸਕਿਆ !' ਮੈਂ ਹਸਕੇ ਕਹਿੰਦਾ—

'ਹਾਂਲਾਂ ਕਿ ਤੂੰ ਆਪਣੇ ਆਪ ਨੂੰ ਨਾਮਧਾਰੀਆ ਕਹਿੰਦਾ ਏ।'

'ਨਾਮਧਾਰੀਏ ਵੀ ਇਸ਼ਕ ਕਰ ਸਕਦੇ ਨੇ ਵਿਰਦੀ !'

ਉਹ ਵੀ ਹਸ ਪੈਂਦਾ—'ਨਾਮਧਾਰੀਏ ਵੀ ਇਨਸਾਨ ਹੀ ਹੁੰਦੇ ਨੇ !'

ਕਾਫੀ ਹਾਊਸ ਦੀ ਬਹੁਤ ਰੌਣਕ ਬੂਟਾ ਸਿੰਘ ਨਾਲ ਹੀ ਹੁੰਦੀ ਸੀ। ਉਹ ਕਹਿੰਦਾ—'ਇਥੇ ਆਕੇ ਮੂੰਹ ਦੀ ਉੱਲੀ ਲਹਿ ਜਾਂਦੀ ਐ !'

'ਪਰ ਕਈਆਂ ਦੇ ਲਗ ਵੀ ਤਾਂ ਜਾਂਦੀ ਐ !'

ਉਹ ਜੰਮੇ ਹੀ ਉੱਲੀ ਲੁਆਣ ਲਈ ਨੇ !'

ਅਸੀਂ ਕਾਫੀ ਹਾਊਸ ਤੋਂ ਪੈਦਲ ਹੀ ਚਲਦੇ। ਰਾਹ ਵਿਚ ਕਈ ਥਾਵਾਂ ਤੇ ਰੁਕਦੇ ਅਤੇ ਫੇਰ ਸਬਜ਼ੀ ਮੰਡੀ ਵਿਚੀਂ ਹੋਕੇ ਨਜ਼ਫਗੜ੍ਹ ਵਲ ਜਾਂਦੀ ਸੜਕੇ ਟੁਰ ਪੈਂਦੇ !

'ਚਲ, ਤੈਨੂੰ ਤੇਰੇ ਘਰ ਛਡ ਆਵਾਂ !' ਉਹ ਗਦ ਗਦ ਹੋਕੇ ਕਹਿੰਦਾ—'ਹੁਣ ਤੇ ਸੁੱਖ ਨਾਲ ਤੂੰ ਆਪਣਾ ਘਰ ਬਣਾ ਲਿਐ !'

ਆਪਣੇ ਘਰ ਦੇ ਬਣਨ, ਢਹਿਣ ਅਤੇ ਫੇਰ ਬਣਨ ਬਾਰੇ ਮੈਂ ਘਰ ਕਹਾਣੀ ਲਿਖੀ ਜਿਹੜੀ ਆਰਸੀ ਵਿਚ ਛਪੀ। ਸਰਦਾਰ ਬੂਟਾ ਸਿੰਘ ਨੇ ਵੀ ਮੇਰੇ ਘਰ ਦੇ ਢਹਿਣ ਦੇ ਦੁਖਾਂਤ ਬਾਰੇ ਕਹਾਣੀ ਲਿਖੀ ਅਤੇ ਉਹ ਉਸੇ ਮਹੀਨੇ (ਜੁਲਾਈ ੧੯੭੨) ਪ੍ਰੀਤ ਲੜੀ ਵਿਚ ਛਪੀ !

"ਮੈਂ ਇਹਦੇ ਰਾਹੀਂ ਤੇਰੇ ਦਿਲ ਦਾ ਦਰਦ ਹੀ ਲੋਕਾਂ ਤਕ ਪਹੁੰਚਾਇਆ ਹੈ !' ਉਹਨੇ ਮੈਨੂੰ ਕਈ ਵਾਰ ਕਿਹਾ।

ਉਨ੍ਹਾਂ ਦਿਨਾਂ ਵਿਚ ਮੈਂ ਦਿੱਲੀ ਰਹਿੰਦਾ ਸਾਂ ਅਤੇ ਸਰਦਾਰ ਬੂਟਾ ਸਿੰਘ ਨੂੰ ਆਪਣੇ ਸਭ ਤੋਂ ਵਧੀਆ ਦੋਸਤਾਂ ਵਿਚੋਂ ਸਮਝਦਾ ਸਾਂ। (ਹੁਣ ਵੀ ਸਮਝਦਾ ਹਾਂ, ਅਤੇ ਜ਼ਿੰਦਗੀ ਭਰ ਸਮਝਦਾ ਰਹਾਂਗਾ !)

ਜਿਨ੍ਹਾਂ ਦਿਨਾਂ ਵਿਚ ਉਹਨੂੰ ਦਿੱਲੀ ਸਾਹਿਤ ਅਕਾਦਮੀ ਦਾ ਇਨਾਮ ਮਿਲਿਆ, ਉਹਨੇ ਮੈਨੂੰ ਲਿਖਿਆ—'ਬਈ ਵਿਰਦੀਆ ! ਮੈਨੂੰ ਦਿੱਲੀ ਆ ਕੇ ਮਿਲ ਜਾ।' ਪਰ ਉਹ ਆਪ ਹੀ ਮੇਰੇ ਕੋਲ ਕਪੂਰਥਲੇ ਪੁਜ ਗਿਆ—'ਮੈਂ ਸੋਚਿਆ, ਵਿਰਦੀ ਤਾਂ ਪਤਾ ਨਹੀਂ ਕਦੋਂ ਆਵੇ, ਮੈਂ ਆਪ ਹੀ ਉਹਦੇ ਕੋਲ ਚਲਦਾ ਹਾਂ।'

ਸਾਡੇ ਘਰ ਬੂਟਾ ਸਿੰਘ ਦੇ ਆਉਣ ਨਾਲ ਚਾਅ ਚੜ੍ਹ ਜਾਂਦਾ ਸੀ। ਜਿਵੇਂ ਉਹ ਸਾਡਾ ਕੋਈ ਬਹੁਤ ਹੀ ਪਿਆਰਾ ਸਜਨ-ਮਿੱਤਰ ਹੋਵੇ ! ਮਾਂ-ਪਿਓ ਜਾਏ ਹੀ ਤਾਂ ਨਹੀਂ ਸਜਨ-ਮਿੱਤਰ ਹੁੰਦੇ !

ਮੈਂ ਕਿਹਾ—'ਬੂਟਾ ਸਿੰਘ ! ਮੈਂ ਸਮਝਿਆ ਸੀ, ਇਨਾਮ ਲੈ ਕੇ ਕਿਤੇ ਤੇਰਾ ਦਿਮਾਗ਼ ਹੀ ਨਾ ਖਰਾਬ ਹੋ ਗਿਆ ਹੋਵੇ !'

'ਕਿਵੇਂ ਸਮਝਿਆ ?'

'ਕਹਿੰਦੇ ਨੇ ਇਨਾਮ ਵਿਚ ਉਹ ਜ਼ਹਿਰ ਹੁੰਦੀ ਹੈ ਜਿਸ ਨਾਲ ਬੰਦੇ ਦਾ ਦਿਲ-ਦਿਮਾਗ ਤਬਾਹ ਹੋ ਜਾਂਦਾ ਹੈ !'

'ਹਾਂ, ਹੋ ਜਾਂਦੈ !' ਉਹਨੇ ਗੰਭੀਰਤਾ ਨਾਲ ਕਿਹਾ—ਪਰ ਮੇਰੇ ਕੋਲ ਤਾਂ ਹਾਲੇ ਬੜਾ ਕੁਝ ਐ ਲਿਖਣ ਵਾਸਤੇ ?'

ਅਸੀਂ ਭਾਵੇਂ ਕਦੀ-ਕਦੀ ਹੀ ਮਿਲਦੇ ਸਾਂ, ਪਰ ਮੈਂ ਸਮਝਦਾ ਸਾਂ ਕਿ ਜਦੋਂ ਤਕ ਸਾਨੂੰ ਬੂਟਾ ਸਿੰਘ ਦੀਆਂ ਕਹਾਣੀਆਂ ਪੜ੍ਹਣ ਨੂੰ ਮਿਲਦੀਆਂ ਰਹਿਣਗੀਆਂ, ਉਹਦੀ ਭਰਪੂਰ ਸ਼ਖ਼ਸੀਅਤ ਦੇ ਜੀਵਤ ਹੋਣ ਦਾ ਅਹਿਸਾਸ ਹੁੰਦਾ ਰਹੇਗਾ।

ਬੂਟਾ ਸਿੰਘ ਏਨਾ ਲਿਖਦਾ ਸੀ ਕਿ ਲੋਕ ਹੈਰਾਨ ਵੀ ਹੁੰਦੇ ਸਨ ਅਤੇ ਪਰੇਸ਼ਾਨ ਵੀ ! ਹੈਰਾਨ ਹੋਣ ਵਾਲਿਆਂ ਵਿਚ ਮੈਂ ਵੀ ਸਾਂ। ਪਰ ਨਾਲ ਹੀ ਮੈਂ ਇਹ ਗੱਲ ਜਾਨਣ ਦੇ ਜਤਨ ਵਿਚ ਵੀ ਰਹਿੰਦਾ ਸਾਂ ਕਿ ਉਹਦੀ ਸਿਰਜਣਾ ਸ਼ਕਤੀ ਦਾ ਸੋਮਾ ਕਿਥੇ ਹੈ ? ਕਿਉਂਕਿ ਜਦੋਂ ਤਕ ਅਸੀਂ ਕਿਸੇ ਮਿੱਤਰ ਲੇਖਕ ਦੀ ਸਿਰਜਣਾ ਦੇ ਸੋਮੇ ਬਾਰੇ ਨਹੀਂ ਜਾਣਦੇ, ਉਹਦੇ ਕਿਰਦਾਰਾਂ ਨੂੰ ਨਹੀਂ ਸਮਝ ਸਕਦੇ !

ਉਂਜ ਤਾਂ ਅਸੀਂ ਲੋਕ ਦੂਸਰੇ ਤੀਸਰੇ ਦਿਨ ਮਿਲਿਆ ਹੀ ਕਰਦੇ ਸਾਂ, ਪਰ ਕਈ ਦਿਨਾਂ ਮਗਰੋਂ ਜਦੋਂ ਮੈਂ ਦਿੱਲੀਉਂ ਚੰਡੀਗੜ੍ਹ ਆ ਰਿਹਾ ਸਾਂ ਤਾਂ ਰਾਤ ਦੀ ਗੱਡੀ—ਕਾਲਕਾ ਮੇਲ ਵਿਚ ਸੁਖਾਵੀਂ ਸੀਟ ਵਾਸਤੇ ਮੈਨੂੰ ਬੂਟਾ ਸਿੰਘ ਦਾ ਖਿਆਲ ਆਇਆ ਅਤੇ ਉਸਦੀ ਭਰਪੂਰ ਰੇਲਵਾਈ ਸ਼ਕਤੀ ਦਾ ਅਹਿਸਾਸ ਬੜੀ ਸ਼ਿਕੱਤ ਨਾਲ ਮਹਿਸੂਸ ਹੋਇਆ।

ਬੂਟਾ ਸਿੰਘ ਫੁਟ ਓਵਰ ਬ੍ਰਿਜ ਥੱਲੇ ਆਪਣੇ ਦਫਤਰ ਵਿਚ ਬੈਠਾ ਸੀ ਅਤੇ ਉਸਦੇ ਸਾਹਮਣੇ ਇਕ ਲੋੜੋਂ ਵਧ ਲੰਮਾ ਚੌੜਾ ਰਜਿਸਟਰ ਖੁਲ੍ਹਾ ਪਿਆ ਸੀ। ਪਰ ਉਸਦੀ ਨੀਝ ਦਫਤਰੋਂ ਬਾਹਰ, ਲਾਈਨਾਂ ਨੂੰ ਪਾਰ ਕਰਦੀ ਹੋਈ ਰੇਲਵੇ ਦੇ ਛੋਟੇ ਕਰਮਚਾਰੀਆਂ ਦੀ ਨਕਲੋ-ਹਰਕਤ ਵਲ ਟਿੱਕੀ ਹੋਈ ਸੀ। ਮੈਨੂੰ ਵੇਖਕੇ ਉਹਨੇ ਨੀਝ ਨੂੰ ਵਾਪਿਸ ਮੋੜ ਲਿਆ ਅਤੇ ਫੇਰ ਉਹਦੇ ਚਿਹਰੇ ਤੇ ਮੁਸਕਣੀ ਥਿਰਕਣ ਲਗ ਪਈ, ਉਹਦੀਆਂ ਅੱਖਾਂ 'ਚ ਭਰ ਗਈ।

ਮੇਰਾ ਖਿਆਲ ਸੀ ਕਿ ਸਰਦਾਰ. ਬੂਟਾ ਸਿੰਘ ਮੈਨੂੰ ਵੇਖਕੇ ਇਸ ਤਰ੍ਹਾਂ ਖਿੜ ਜਾਂਦਾ ਹੈ। ਪਰ ਅਨੇਕਵਾਰ ਉਹਦੇ ਕੋਲ ਜਾ ਕੇ, ਰਹਿਕੇ ਅਤੇ ਦੋਸਤਾਂ ਨਾਲ ਉਸਨੂੰ ਮਿਲਦਿਆਂ ਵੇਖਕੇ ਮੈਨੂੰ ਮਹਿਸੂਸ ਹੋਇਆ ਹੈ—'ਫੁੱਲ ਕੇਵਲ ਆਪਣੇ ਮਿੱਤਰਾਂ ਲਈ ਹੀ ਨਹੀਂ ਖਿੜਦੇ !'

ਪਤਾ ਨਹੀਂ ਉਸਦੇ ਕੋਲ ਹਰ ਰੋਜ਼ ਕਿੰਨੇ ਲੋਕ

ਆਉਂਦੇ ਸਨ। ਪਰ ਹਰ ਕਿਸੇ ਨੂੰ ਹੱਸਕੇ ਮਿਲਦਾ ਸੀ, ਜਿਸ ਕਰਕੇ ਹਰ ਵੇਲੇ ਹਾਸਾ ਉਹਦੇ ਚਿਹਰੇ ਤੇ ਸਥਿਰ ਹੋਇਆ ਰਹਿੰਦਾ ਸੀ।

'ਓ ਆ ਬਈ ਵਿਰਦੀਆ! ਲੈ ਪਹਿਲਾਂ ਤੈਨੂੰ ਚਾਹ ਪਿਆਵਾਂ...ਫੇਰ ਸਾਹਿਤਕ ਗੱਲ ਕਰਾਂਗੇ। ਮੈਂ ਤੈਨੂੰ ਹੀ ਉਡੀਕ ਰਿਹਾ ਸਾਂ!' ਅਤੇ ਅਸੀਂ ਦੋਵੇਂ ਹੀ ਹੱਸ ਪਏ। ਸਾਹਿਤਕ ਗੱਲਾਂ ਕਰਨ ਦਾ ਮਤਲਬ ਸੀ, ਰਲਕੇ ਲੇਖਕਾਂ ਦੀ ਛਿਲ ਲਾਹੁਣੀ!

'ਔਹ ਹੁਣੇ ਹੀ ਤੇਰੇ ਕੋਲੋਂ ਪਹਿਲਾਂ ਫਲਾਨਾ-ਫਲਾਨਾ ਆਇਆ ਸੀ!'

'ਫੇਰ?'

'ਬਸ, ਅਸਾਂ ਰਲਕੇ ਖੂਬ ਕਹਿਕਹੇ ਲਾਏ!'

'ਕੋਈ ਗੱਲ ਵੀ ਹੋਵੇ!'

'ਗੱਲ ਕੀ...ਕਿਸੇ ਗੱਲ ਤੋਂ ਬਗੈਰ ਨਹੀਂ ਹਸਿਆ ਜਾ ਸਕਦਾ?'

'ਕਿਉਂ ਨਹੀਂ ਹੱਸਿਆ ਜਾ ਸਕਦਾ?' ਮੈਂ ਕਿਹਾ, ਅਤੇ ਅਸੀਂ ਦੋਵੇਂ ਹੱਸ ਪਏ।

ਚਾਹ ਆ ਗਈ ਤਾਂ ਅਸੀਂ ਗਲਾਸ ਲੈਕੇ ਕਮਰੇ 'ਚੋਂ ਬਾਹਰ ਪਲੇਟ ਫਾਰਮ ਤੇ ਘੁੰਮਣ ਲਗ ਪਏ। ਇਕ ਅਰਧ ਨਗਨ, ਮਚਲੀ ਜਿਹੀ ਜ਼ਨਾਨੀ ਤਕ ਕੇ ਉਹਨੇ ਕਿਹਾ—'ਆ ਤੈਨੂੰ ਕਹਾਣੀ ਵਿਖਾਵਾਂ!'

'ਕਿਥੇ?' ਮੈਂ ਉਤਸੁਕਤਾ ਨਾਲ ਪੁਛਿਆ।

'ਔਹ ਤੱਕ!' ਉਹਨੇ ਉਸੇ ਖਚਰੀ ਰੰਨ ਵਲ ਸੰਕੇਤ ਕਰਕੇ ਕਿਹਾ—'ਤੂੰ ਕਹਾਣੀਆਂ ਪੜ੍ਹੀਆਂ ਜਾਂ ਸੁਣੀਆਂ ਹੋਣਗੀਆਂ...ਅੱਜ ਅੱਖੀਂ ਤੱਕ!'

ਫੇਰ ਉਹ ਬੜੇ ਭੇਤ ਭਰੇ ਲਹਿਜੇ 'ਚ ਬੋਲਿਆ—'ਇਹ ਸ਼ਟਲ ਕਦੀ ਕਿਸੇ ਲਾਈਨ ਤੇ ਹੁੰਦੀ ਐ ਤੇ ਕਦੀ ਕਿਸੇ ਇੰਜਣ ਨਾਲ!'

'ਇਹਦਾ ਘਰ ਘਾਟ?'

'ਇਹੋ ਹੀ ਸਟੇਸ਼ਨ!' ਉਹਨੇ ਹੱਸ ਕੇ ਕਿਹਾ—'ਜਿਸਦਾ ਕਿਤੇ ਘਰ ਨਹੀਂ, ਉਹਦਾ ਇਥੇ ਈ ਘਰ ਐ ਸਟੇਸ਼ਨ 'ਤੇ?'

'ਪਰ ਹਿੰਦੁਸਤਾਨ ਵਿਚ ਤਾਂ ਅੱਧੇ ਲੋਕਾਂ ਕੋਲ ਘਰ ਨਹੀਂ...।'

'ਉਹ ਸਾਰੇ ਹੀ ਸਟੇਸ਼ਨਾਂ ਤੇ ਰਹਿੰਦੇ ਨੇ...!'

ਮੈਂ ਕਿਹਾ—'ਬੂਟਾ ਸਿੰਘ! ਤੇਰੀ ਖੁਸ਼ ਕਿਸਮਤੀ ਹੈ!'

'ਕਿਵੇਂ?'

'ਤੈਨੂੰ ਲਗਾਤਾਰ ਕਿਰਦਾਰ ਮਿਲੀ ਜਾ ਰਹੇ ਨੇ!'

ਉਹਨੇ ਰੋਹ ਨਾਲ ਕਿਹਾ—'ਪਰ ਲੋਕ ਤੇ ਕਹਿੰਦੇ ਨੇ, ਉਨ੍ਹਾਂ ਕੋਲ ਲਿਖਣ ਲਈ ਹੀ ਕੁਝ ਨਹੀਂ ਰਿਹਾ!'

'ਹੋ ਸਕਦੈ, ਨਾ ਰਿਹਾ ਹੋਵੇ!'

ਬੂਟਾ ਸਿੰਘ ਦ੍ਰਿੜਤਾ ਨਾਲ ਬੋਲਿਆ—'ਮੈਂ ਤਾਂ ਮਰਦੇ ਦਮ ਤਕ ਲਿਖਦਾ ਜਾਵਾਂਗਾ!'

ਉਹਦੀ ਕਹਾਣੀ ਹਾਲੇ ਤਕ ਵੀ ਸਾਡੇ ਨੇੜੇ ਹੀ ਘੁੰਮ ਰਹੀ ਸੀ। ਸਰਦਾਰ ਬੂਟਾ ਸਿੰਘ ਨੇ ਉਹਦੇ ਬਾਰੇ ਜੋ ਕੁਝ ਦਸਿਆ, ਮੈਂ ਸੁਣਕੇ ਹੈਰਾਨ ਰਹਿ ਗਿਆ। ਮੈਂ ਤਾਂ ਸੁਣ ਲਿਆ, ਪਰ ਕੋਈ ਵੀ ਬੰਦਾ ਸਾਨੂੰ ਨਹੀਂ ਸੀ ਸੁਣ ਸਕਦਾ। ਮੈਨੂੰ ਹੋਰ ਵੀ ਹੈਰਾਨੀ ਇਸ ਗੱਲ ਦੀ ਹੋਈ ਕਿ ਬੂਟਾ ਸਿੰਘ ਨੇ ਉਹਦੇ ਬਾਰੇ ਕਹਾਣੀ ਵੀ ਲਿਖੀ ਹੋਈ ਸੀ। ਉਹ ਵੀ ਇਕ ਨਹੀਂ ਸਗੋਂ ਦੋ! ਤਦੇ ਹੀ ਉਹਦੀਆਂ ਕਹਾਣੀਆਂ 'ਚ ਕਰਾਰਾਪਨ ਹੈ?

ਜਦੋਂ ਬੂਟਾ ਸਿੰਘ ਦੀ ਉਹ ਨਾਇਕਾ ਸਾਡੀ ਨਜ਼ਰ ਦੀ ਰੇਂਜ ਵਿਚੋਂ ਲਾਂਭੇ ਹੋ ਗਈ ਤਾਂ ਫੇਰ ਇਕ ਲੰਗੜਾ ਅਤੇ ਕਾਣਾ ਮੰਗਤਾ ਉਹਦੇ ਸਾਹਮਣੇ ਆ ਖਲੋਤਾ। ਉਹ ਬੂਟਾ ਸਿੰਘ ਨੂੰ ਵੇਖਕੇ ਹਸੀ ਜਾ ਰਿਹਾ ਸੀ, ਜਿਵੇਂ ਬੂਟਾ ਸਿੰਘ ਰੇਲਵੇ ਦਾ ਕੋਈ ਉਚ ਅਧਿਕਾਰੀ ਨਹੀਂ, ਸਗੋਂ ਸਦੀਆਂ ਪੁਰਾਣਾ ਉਸ ਦਾ ਮਿੱਤਰ ਹੋਵੇ! ਉਸ ਤੋਂ ਮਗਰੋਂ ਇਕ ਟੁੰਡਾ ਪਾਲਸ਼ੀਆ ਬੁੱਢਾ ਸਾਡੇ ਕੋਲ ਆ ਕੇ ਸਾਡੇ ਬੂਟਾਂ ਨੂੰ ਲਿਸ਼ਕਾ ਰਿਹਾ ਸੀ। ਉਹਨੇ ਬਦਕਾਰ ਔਰਤ ਨਾਲ ਆਪਣੇ ਏਨੇ ਸਾਊ ਅਨੁਭਵ ਬਿਆਨ ਕੀਤੇ ਕਿ ਅਸੀਂ ਅਨਹਦ ਅਵਸਥਾ ਵਿਚ ਪੁਜ ਗਏ।

ਫੇਰ ਜਦੋਂ ਕੋਈ ਗੱਡੀ ਆ ਖਲੋਤੀ ਤਾਂ ਬੂਟਾ ਸਿੰਘ ਮੈਨੂੰ ਨਾਲ ਲੈ ਕੇ ਉਹਦੇ ਮੁਆਇਨੇ ਲਈ ਟੁਰ ਪਿਆ। ਲੋਕਾਂ ਦੀ ਅਥਾਹ ਭੀੜ ਅਤੇ ਉਸ ਭੀੜ ਵਿਚ ਅਸੀਂ ਦੋਸਤੀ ਦੀ ਕੁਰਬਤ ਲਈ ਕਿੰਨਾ ਹੀ ਚਿਰ ਘੁੰਮਦੇ ਰਹੇ। ਰੰਗ-ਬਿਰੰਗੇ ਚਿਹਰੇ, ਅਜੀਬੋ-ਗਰੀਬ ਕੱਦ ਬੁੱਤ ਅਤੇ ਹੁਸਨ ਦੇ ਤਬਾਹਕੁਨ ਨਖਰੇ ਵੇਖਕੇ ਮੈਂ ਪਰੇਸ਼ਾਨ ਹੋ ਗਿਆ—'ਬਦੀ ਕਮਾਲ!'

ਬੂਟਾ ਸਿੰਘ ਜ਼ੋਰ ਨਾਲ ਕਹਿਕਹਾ ਲਾ ਕੇ ਹੱਸਿਆ—'ਕਿਉਂ ਹੈ ਨਾ ਪੈਰ-ਪੈਰ ਤੇ ਕਹਾਣੀਆਂ ਵਿਖਰੀਆਂ ਪਈਆਂ। ਭਾਵੇਂ ਕੋਈ ਝੋਲੀਆਂ ਭਰ ਲਵੇ!'

ਫੇਰ ਉਹ ਵਿਅੰਗਾਤਮਕ ਢੰਗ ਨਾਲ ਅੱਖਾਂ ਸੁਕੇੜ ਕੇ ਬੋਲਿਆ—'ਸਾਡੇ ਬਹੁਤ ਸਾਰੇ ਲੇਖਕ ਮਿੱਤਰ ਕਹਿੰਦੇ ਨੇ ਕਿ ਜਮੂਦ ਆ ਗਿਐ! ਮੈਂ ਪੁਛਨਾ ਕੀ ਕਦੀ ਉਨ੍ਹਾਂ ਨੇ ਲੋਕਾਂ

ਨੂੰ ਤਕਿਐ ? ਉਹਨਾਂ ਦੇ ਦੁੱਖਾਂ-ਸੁੱਖਾਂ ਨੂੰ ਜਾਣਿਐ ? ਬੈਠਕ 'ਚ ਬਹਿਕੇ ਆਲੋਚਨਾ ਹੋ ਸਕਦੀ ਹੈ ਪਰ ਕਹਾਣੀ ਨਹੀਂ ਲਿਖੀ ਜਾ ਸਕਦੀ !'

ਬੂਟਾ ਸਿੰਘ ਨੇ ਇਨ੍ਹਾਂ ਛੋਟੇ ਲੋਕਾਂ ਬਾਰੇ ਹੀ ਕਹਾਣੀਆਂ ਲਿਖੀਆਂ ਹਨ। ਜੇਕਰ ਛੋਟੇ ਲੋਕਾਂ ਬਾਰੇ ਲਿਖਕੇ ਕੋਈ ਵੱਡਾ ਲੇਖਕ ਬਣ ਸਕਦਾ ਹੈ, ਤਾਂ ਬੂਟਾ ਸਿੰਘ ਨਿਸਚਿਤ ਰੂਪ ਵਿਚ ਮਹਾਨ ਲੇਖਕ ਹੈ।

ਬੂਟਾ ਸਿੰਘ ਦੀ ਵੱਡੀ ਸਿਫਤ ਇਹ ਰਹੀ ਹੈ ਕਿ ਉਹ ਆਪ ਆਪਣੀ ਰਚਨਾ ਦੇ ਕਿਰਦਾਰ ਨੂੰ ਜੀਉਂਦਾ ਸੀ। ਜਦੋਂ ਉਹ ਕੁਆਰੀਆਂ ਕੁੜੀਆਂ ਦੇ ਇਸ਼ਕ ਦੀਆਂ ਗੱਲਾਂ ਕਰ ਰਿਹਾ ਹੁੰਦਾ ਸੀ, ਤਾਂ ਵਡੇਰੀ ਉਮਰ ਵਿਚ ਵੀ ਉਹਦੇ ਚਿਹਰੇ ਤੇ ਕੁਆਰੀ ਲਾਲੀ ਦੀ ਤਰਲ ਲਹਿਰ ਫੈਲ ਜਾਂਦੀ ਸੀ।

ਜਦੋਂ ਗੱਡੀਆਂ ਸੁਆਰੀਆਂ ਨਾਲ ਭਰਪੂਰ ਹੋ ਕੇ ਤੁਰ ਪਈਆਂ ਤਾਂ ਅਸੀਂ ਇਕ ਹੋਰ ਪਲੇਟ ਫ਼ਾਰਮ ਵਲ ਚਲ ਪਏ। ਰਾਹ 'ਚ ਉਸ ਨੂੰ ਇਕ ਅਜਿਹਾ ਬੰਦਾ ਮਿਲਿਆ, ਜਿਹੜਾ ਨਿਮੋਝੂਣਾ ਜਿਹਾ ਟੁਰਿਆ ਜਾ ਰਿਹਾ ਸੀ। ਬੂਟਾ ਸਿੰਘ ਨੇ ਉਹਨੂੰ ਇਕ ਨੋਟ ਦੇ ਕੇ ਕਿਹਾ ਕਿ ਉਹ ਸਾਡੇ ਲਈ ਦੋ ਕੱਪ ਕਾਫੀ ਲਿਆਵੇ ਤੇ ਬਾਕੀ ਦੇ ਪੈਸੇ ਬੀੜੀਆਂ ਲਈ ਜੇਬ ਵਿਚ ਪਾ ਲਵੇ। ਉਹ ਖੁਸ਼ ਹੋ ਗਿਆ। ਪੁਲ ਉਪਰੋਂ ਥੱਲੇ ਪਲੇਟ ਫਾਰਮ ਵਲ ਉਤਰਦਿਆਂ ਹੋਇਆਂ ਉਹਨੇ ਦੋ-ਤਿੰਨ ਕੁਲੀਆਂ ਦੀ ਕੰਢ ਪਲੋਸੀ। ਇਕ ਹੱਟੇ-ਕੱਟੇ ਮੁਛਲ ਪਾਲਸ਼ੀਏ ਤੇ ਰੋਹਬ ਪਾਇਆ ਤੇ ਫੇਰ ਭੀੜ ਵਲ ਤੱਕਕੇ ਬੋਲਿਆ—'ਲੈ ਬਈ ਵਿਰਦੀ ! ਅਗਿਉਂ ਸਾਡਾ ਅਫਸਰ ਆ ਰਿਹੈ ! ਬਸ ਆਪਾਂ ਜ਼ਰਾ ਕੁ ਮਸਕਾਂ ਲਾਉਣੈ ! ਘਬਰਾਈਂ ਨਾ ! ਬਸ ਜ਼ਰਾ ਕੁ ਹੀ...'

ਬੂਟਾ ਸਿੰਘ ਦੇ ਅਫਸਰ ਤੇ ਜ਼ਰਾ ਕੁ ਮਸਕਾ ਲਾਕੇ ਅਗੇ ਵਧੇ ਤਾਂ ਮੈਂ ਵੀ ਬੂਟਾ ਸਿੰਘ ਨੂੰ ਮਸਕਾ ਲਾਉਣਾ ਸ਼ੁਰੂ ਕਰ ਦਿਤਾ। ਉਸ ਵੇਲੇ ਵੈਸੇ ਮੈਂ ਸੋਚ ਰਿਹਾ ਸਾਂ—'ਇਸ ਦੇਸ ਵਿਚ ਇਹ ਕਿਹਾ ਦੁਖਾਂਤ ਹੈ ਕਿ ਸਰਦਾਰ ਬੂਟਾ ਸਿੰਘ ਵਰਗੇ ਮਹਾਨ ਲੇਖਕ ਨੂੰ ਵੀ ਆਪਣੇ ਨਖਿਧ ਅਫਸਰਾਂ ਦਾ ਮਸਕਾ ਲਾਉਣਾ ਪੈਂਦਾ ਹੈ !'

ਮੈਨੂੰ ਮਸਕਾ ਲਾਉਂਦਿਆਂ ਤੱਕ ਕੇ ਬੂਟਾ ਸਿੰਘ ਨੇ ਹੱਸਕੇ ਕਿਹਾ—'ਇਹ ਕੁੱਤਾ ਹਥਿਆਰ ਦੋਸਤਾਂ ਤੇ ਨਹੀਂ ਅਜ਼ਮਾਈਦਾ !' ਉਸ ਵੇਲੇ ਉਹਦੀਆਂ ਅੱਖਾਂ ਖਾਰੇ ਪਾਣੀ ਨਾਲ ਤੱਰ ਹੋਈਆਂ ਸਨ। ਮੁੜਣ ਲਗਾ—'ਹਾਂ, ਕੋਈ ਕੰਮ ਦੱਸ !'

ਮੈਂ ਕੰਮ ਦੱਸ ਦਿਤਾ। ਉਹ ਬੋਲਿਆ—'ਤੂੰ ਤੇ ਖ਼ੈਰ ਆਪਣਾ ਮਿੱਤਰ ਹੀ ਏਂ। ਪਰ ਇਥੇ ਦਿਨੇ-ਰਾਤੀਂ ਬੜੇ ਵੱਡੇ ਵੱਡੇ ਬੌਂਗੇ ਆਉਂਦੇ ਨੇ। ਕਈ ਪ੍ਰੋਫੈਸਰ ਕਿਸਮ ਦੇ ਵੀ ਲੋਕ ਹੁੰਦੇ ਨੇ...। ਕਾਲਿਜਾਂ ਵਿਚ ਤਾਂ ਉਹ ਸਾਨੂੰ ਲੇਖਕ ਹੀ ਨਹੀਂ ਮੰਨਦੇ ਪਰ ਇਥੇ ਆ ਕੇ ਉਹ ਇਕ ਸੀਟ ਲਈ ਸੌ-ਸੌ ਲਿਲਕੜੀਆਂ ਲੈਂਦੇ ਨੇ। ਮੈਂ ਤੈਨੂੰ ਕੀ ਦਸਾਂ ਵਿਰਦੀ ! ਉਨ੍ਹਾਂ ਦੀਆਂ ਲਿਲਕੜੀਆਂ ਤੇ ਡਾਕੂਮੈਂਟਰੀ ਲਿਖੀ ਜਾ ਸਕਦੀ ਹੈ !' ਅਤੇ ਉਹ ਬੜੇ ਜ਼ੋਰ ਨਾਲ ਕਹਿਕਹਾ ਲਾਕੇ ਹੱਸਿਆ। ਉਸ ਵੇਲੇ ਉਹਦਾ ਕਹਿਕਹਾ ਸਟੇਸ਼ਨ ਦੀ, ਦਿੱਲੀ ਸ਼ਹਿਰ ਦੀ ਸਾਰੀ ਹੀ ਭੀੜ ਤੇ ਪੂਰੀ ਸ਼ਿੱਦਤ ਨਾਲ ਫੈਲ ਗਿਆ ਸੀ। ਉਹਦੇ ਕਹਿਕਹੇ 'ਚ ਬੜੀ ਹੀ ਸ਼ਗੁਫਤਗੀ ਸੀ।

ਕਈ ਵਾਰ ਜਦੋਂ ਅਸੀਂ ਅਜਮਲ ਖਾਂ ਰੋਡ ਦੀ ਭੀੜ ਵਿਚ ਸੈਰ ਕਰ ਰਹੇ ਹੁੰਦੇ ਤਦ ਵੀ ਉਹ ਕਿਸੇ ਮਾੜੀ ਜਿਹੀ ਗੱਲ ਤੇ ਹੱਸ ਪੈਂਦਾ। ਜਿਸ ਕਰਕੇ ਕਈ ਲੋਕਾਂ ਦੀਆਂ ਤਣੀਆਂ ਹੋਈਆਂ ਨਜ਼ਰਾਂ ਸਾਡੇ ਵਲ ਉਭਰਦੀਆਂ। ਉਸ ਵੇਲੇ ਬੂਟਾ ਸਿੰਘ ਦਾ ਚਿਹਰਾ ਕਹਿ ਰਿਹਾ ਹੁੰਦਾ—'ਭਰਾਵੋ ਅਸੀਂ ਕਿਸੇ ਤੇ ਨਹੀਂ ਹੱਸ ਰਹੇ। ਹੱਸ ਰਹੇ ਹਾਂ ਆਪਣੇ ਆਪ ਤੇ ਹੀ...ਤੇ ਤੁਸੀਂ ਏਨੇ ਪਰੇਸ਼ਾਨ ਕਿਉਂ ਹੋ ?'

ਫੇਰ ਉਹ ਆਪ ਹੀ ਕਹਿੰਦਾ—'ਅਸੀਂ ਹੱਸਾਂਗੇ ਤਾਂ ਲੋਕ ਪਰੇਸ਼ਾਨ ਹੋਣਗੇ ਹੀ...'

'ਕਿੱਡਾ ਵੱਡਾ ਲੇਖਕ ਹੈ ਪਰ ਕਿੰਨੀ ਸਾਦਗੀ 'ਚ ਵਿਚਾਰ ਰਿਹਾ ਹੈ।' ਮੈਂ ਅਕਸਰ ਬੂਟਾ ਸਿੰਘ ਬਾਰੇ ਸੋਚਦਾ ਸਾਂ। ਉਸਨੇ ਚਾਰ ਸੌ ਤੋਂ ਵਧ ਕਹਾਣੀਆਂ ਲਿਖੀਆਂ ਨੇ। ਪਰ ਉਸ ਦੀਆਂ ਕੋਈ ਵੀ ਦੋ ਕਹਾਣੀਆਂ ਆਪਸ ਵਿਚ ਨਹੀਂ ਮਿਲਦੀਆਂ। ਕਿਰਦਾਰਾਂ ਦੇ ਮੂੰਹ-ਮੁਹਾਂਦਰੇ ਅਤੇ ਸੁਭਾ ਵੀ ਵਖੋ-ਵਖਰੇ ਹਨ।

'ਮੈਂ ਤੈਨੂੰ ਗੱਡੀ ਵਿਚ ਬਿਠਾਕੇ ਹੀ ਘਰ ਜਾਵਾਂਗਾ ! ਘਬਰਾ ਨਾ !' ਉਹਨੇ ਇਕ ਵੱਡੇ ਭਰਾ ਦੇ ਵਿਸ਼ਵਾਸ ਨਾਲ ਮੈਨੂੰ ਕਿਹਾ।

'ਪਰ ਉਹ ਗੱਡੀ ਤਾਂ ਬੜੀ ਦੇਰ ਨਾਲ ਜਾਵੇਗੀ !' ਮੈਂ ਕਿਹਾ ਤਾਂ ਉਹ ਧੀਰਜ ਨਾਲ ਬੋਲਿਆ—'ਤਦ ਕੀ ਹੈ !' ਅਤੇ ਅਸੀਂ ਨਿਸਚਿੰਤ ਹੋ ਕੇ ਸਟੇਸ਼ਨ ਬਾਰੇ, ਭੀੜ ਬਾਰੇ ਅਤੇ ਬੂਟਾ ਸਿੰਘ ਦੀਆਂ ਕਹਾਣੀਆਂ ਬਾਰੇ ਗੱਲਾਂ ਕਰਦੇ ਰਹੇ। ਹੱਸਦੇ ਰਹੇ। ਹਰ ਵਾਰ ਉਸ ਦਾ ਕਹਿਕਹਾ ਸਭ ਤੋਂ ਉੱਚਾ

(ਬਾਕੀ ਸਫ਼ਾ ੩੦ ਤੇ)

# "ਕੁਦਰਤ ਦੀ ਸੁੰਦਰਤਾ"

—ਸਚਿੰਦਰ ਢਿਲੋਂ

ਵਰਿਆਮ ਮੰਡਲ ਵਿਚ ਇਕ ਹੋਰ ਸਿਤਾਰੇ ਦਾ ਉਦੇ ਹੋਇਆ ਹੈ। ਸਚਿੰਦਰ ਢਿਲੋਂ ਅਜੇ ਬੀ.ਐਸ.ਸੀ. ਸਾਲ ਦੂਜੇ ਦੀ ਵਿਦਿਆਰਥਣ ਹੈ ਪਰ ਇਸ ਦੀ ਇਹ ਪ੍ਰਥਮ ਰਚਨਾ ਹੀ ਸਾਡੇ ਇਸ ਵਿਸ਼ਵਾਸ ਨੂੰ ਪਕਿਆਂ ਕਰ ਰਹੀ ਹੈ ਕਿ ਜੇ ਅਭਿਆਸ ਜਾਰੀ ਰਖਿਆ ਤਾ ਨਾਨਕਿਓਂ ਦਾਦਕਿਓਂ ਇਕ ਸਾਹਿਤਕ ਪਰਿਵਾਰ ਦੀ ਸਪੁਤਰੀ ਇਕ ਚੰਗੀ ਪ੍ਰੋਢ ਸਾਹਿਤਕਾਰ ਬਣੇਗੀ। ਸਚਿੰਦਰ ਕਵੀ ਬਲਬੀਰ ਸਿੰਘ ਢਿਲੋਂ ਦੀ ਸਪੁਤਰੀ ਤੇ ਸ੍ਰੀ ਪ੍ਰੀਤਮ ਸਿੰਘ ਕਵੀ ਦੀ ਦੋਹਤਰੀ ਹੈ।

—ਸੰਪਾਦਕ

ਹਰ ਚੀਜ਼ ਦੇ ਦੋ ਪਹਿਲੂ ਹੁੰਦੇ ਹਨ। ਜੇ ਇਕ ਚੰਗਾ ਹੋ ਸਕਦਾ ਹੈ ਤਾਂ ਦੂਸਰਾ ਬੁਰਾ। ਜੋ ਸਾਨੂੰ ਇਸ ਦੁਨੀਆਂ ਵਿਚ ਕਿਤੇ-ਕਿਤੇ ਨਰਕ ਦਿਸਦਾ ਹੈ ਤਾਂ ਸਵਰਗ ਵੀ ਇਸ ਧਰਤੀ ਉੱਤੇ ਹੀ ਹੈ। ਸੁੰਦਰਤਾ ਨੂੰ ਵੇਖਣ ਵਾਲੀ ਅੱਖ ਜੇਕਰ ਖੋਲ ਲਈ ਜਾਵੇ ਤਾਂ ਚਾਰ ਚੁਫੇਰੇ ਸੁੰਦਰਤਾ ਹੀ ਨਜ਼ਰ ਆਵੇਗੀ।

ਪਰ ਹਰ ਇਕ ਦੀ ਇਹ ਅੱਖ ਖੁਲ੍ਹੀ ਨਹੀਂ ਹੁੰਦੀ। ਤਾਂ ਹੀ ਤੇ 'ਕਨਫਿਊਸ਼ੱਸ' ਨੇ ਕਿਹਾ ਹੈ—

"ਹਰ ਇਕ ਸ਼ੈ ਵਿਚ ਸੁੰਦਰਤਾ ਹੁੰਦੀ ਹੈ, ਪਰ ਹਰ ਕੋਈ ਇਸ ਨੂੰ ਵੇਖ ਨਹੀਂ ਸਕਦਾ।"

ਅੱਖ ਖੋਲ੍ਹ ਕੇ ਤਾਂ ਵੇਖੋ ਜ਼ਰਾ, ਕੁਦਰਤ ਦੀਆਂ ਅਨੋਖੀਆਂ ਰੰਗੀਨੀਆਂ ਦਾ ਇਕ ਅਮੁੱਕ ਭੰਡਾਰ ਤੁਹਾਡੇ ਲਈ ਖੁਲ੍ਹ ਜਾਵੇਗਾ।

ਸ਼ਾਂਤ ਰਾਤ ਵਿਚ ਖੁਲ੍ਹੇ ਗਗਨ ਮੰਡਲ ਵਿਚ ਮੁਸਕਰਾਉਂਦਾ ਹੋਇਆ ਚੰਦਰਮਾ ਅਤੇ ਉਸਦੇ ਹਮਜੋਲੀ ਟਿਮਟਿਮਾਉਂਦੇ ਸਿਤਾਰੇ, ਇਹ ਕੁਦਰਤ ਦੀ ਸਦੀਵੀ ਸੁੰਦਰਤਾ ਨਹੀਂ ਤਾਂ ਹੋਰ ਕੀ ਹੈ। ਚੜ੍ਹਦਾ ਸੂਰਜ ਜਿਵੇਂ ਸਾਨੂੰ ਵੀ ਆਪਣੇ ਨਾਲ ਹੀ ਸਾਰੇ ਦਿਨ ਦਾ ਪੰਧ ਮੁਕਾਉਣ ਲਈ ਆਵਾਜ਼ ਮਾਰਦਾ ਹੈ ਅਤੇ ਡੁੱਬਦਾ ਸੂਰਜ ਦਿਨ ਭਰ ਦਾ ਲੰਮਾ ਸਫਰ ਮੁਕਾਉਣ ਦੀ ਖੁਸ਼ੀ ਵਿਚ, ਸਿੰਧੂਰੀ ਲਾਲੀ ਬਿਖੇਰਦਾ ਹੋਇਆ ਜਿਵੇਂ ਅਗਲੇ ਦਿਨ ਫਿਰ ਮਿਲਣ ਦਾ ਵਾਅਦਾ ਕਰ ਰਿਹਾ ਹੁੰਦਾ ਹੈ।



ਇਉਂ ਲਗਦਾ ਹੈ ਜਿਵੇਂ ਸੂਰਜ, ਚੰਨ ਤੇ ਤਾਰਿਆਂ ਨਾਲ ਮੇਰੀ ਗੂੜ੍ਹੀ ਦੋਸਤੀ ਹੋਵੇ। ਉਹ ਹਰ ਵਕਤ ਮੈਨੂੰ ਹੱਸਦੇ ਹੀ ਮਿਲਦੇ ਹਨ ਅਤੇ ਮੈਨੂੰ ਵੀ ਹਮੇਸ਼ਾ ਹੱਸਦੇ ਰਹਿਣ ਦੀ ਪ੍ਰੇਰਨਾ ਦੇਂਦੇ ਹਨ। ਨਜ਼ਰ ਭਰ ਕੇ ਇਨ੍ਹਾਂ ਨੂੰ ਤੱਕ ਲਵੋ ਤਾਂ ਮਨ ਇਕ ਅਨੋਖੀ ਜਿਹੀ ਸ਼ਾਂਤੀ, ਪ੍ਰਸੰਨਤਾ ਅਤੇ ਕੋਮਲਤਾ ਦਾ ਜਜ਼ਬਾ ਅਨੁਭਵ ਕਰਦਾ ਹੈ।

ਕੁਦਰਤ ਦੀ ਸਭ ਤੋਂ ਸੋਹਣੀ ਦਿਲ ਖਿੱਚਵੀਂ ਚੀਜ਼ ਹੈ—ਰੰਗ ਬਿਰੰਗੇ ਖਿੜਦੇ-ਹੱਸਦੇ ਫੁੱਲ। ਕਲੀਆਂ ਜਦ ਮੂੰਹ ਖੋਲਦੀਆਂ ਹਨ, ਫੁੱਲ ਜਦ ਆਪਣੇ ਜੋਬਨ ਤੇ ਹੁੰਦੇ ਹਨ ਤਾਂ ਵੇਖਣ ਵਾਲਾ ਮੁਗਧ ਹੋ ਜਾਂਦਾ ਹੈ। ਜਾਦੂ ਜਿਹਾ ਹੋ ਜਾਂਦਾ

ਹੈ ਮਨ ਤੋਂ।

ਮਹਿਕਾਂ ਵੰਡਦੇ ਫੁੱਲਾਂ ਨੂੰ ਪਿਆਰਣ ਵਾਲਾ ਆਪ ਵੀ ਉਨ੍ਹਾਂ ਵਾਂਗ ਹੀ ਖੁਸ਼, ਹੱਸਦਾ ਮੁਸਕਰਾਉਂਦਾ ਰਹਿਣਾ ਚਾਹੁੰਦਾ ਹੈ ਅਤੇ ਕੋਸ਼ਿਸ਼ ਵੀ ਕਰਦਾ ਹੈ। ਫੁੱਲਾਂ ਦੀਆਂ ਰੰਗੀਨੀਆਂ ਤੱਕ-ਤੱਕ ਜ਼ਿੰਦਗੀ ਵੀ ਰੰਗੀਨ ਹੋ ਜਾਂਦੀ ਹੈ। ਬੱਚੇ ਅਤੇ ਔਰਤ ਦੀ ਭੋਲੀ ਸੁੰਦਰਤਾ ਵੀ ਕੁਦਰਤ ਦਾ ਕਰਿਸ਼ਮਾ ਹੀ ਹੈ। ਇਸ ਸੁੰਦਰਤਾ ਦੀ ਪੂਜਾ ਕਰਨ ਨੂੰ ਜੋ ਚਾਹੁੰਦਾ ਹੈ। ਸੁੰਦਰਤਾ ਦੇ ਪੁਜਾਰੀ ਦਾ ਮਨ ਵੀ ਸੋਹਣਾ ਹੁੰਦਾ ਹੈ 'ਬੋਵੀ' ਨੇ ਕਿਹਾ ਹੈ—"ਸੁੰਦਰਤਾ ਦਾ ਕੁਝ ਹਿੱਸਾ ਉਸ ਵਿਚ ਵੀ ਹੈ ਜੋ ਸੁੰਦਰਤਾ ਨੂੰ ਸਮਝਦਾ ਹੈ।"

ਰੰਗੀਲਾ ਅਤੇ ਸਜੀਲਾ ਮੋਰ ਧੌਣ ਉੱਚੀ ਕਰਕੇ ਇਉਂ ਚਲਦਾ ਹੈ ਜਿਵੇਂ ਆਪਣੇ ਆਲੇ ਦੁਆਲੇ ਦਾ ਇਕੱਲਾ ਹੀ ਬਾਦਸ਼ਾਹ ਹੋਵੇ। ਖੰਭ ਖਿਲਾਰ ਪੈਲਾਂ ਪਾਉਂਦਾ ਕੁਦਰਤ ਦੀ ਸੁੰਦਰਤਾ ਵਿਚ ਚਾਰ ਚੰਨ ਲਾ ਦੇਂਦਾ ਹੈ।

ਕੋਇਲ ਦੀ ਮਿੱਠੀ-ਮਿੱਠੀ ਆਵਾਜ਼ ਦਿਲ ਦੀਆਂ ਤਾਰਾਂ ਤਰੰਗਿਤ ਕਰ ਦਿੰਦੀ ਹੈ। ਕਵੀਆਂ ਦੀ ਕਲਪਨਾ ਵਿਚ ਕੋਇਲ ਦਾ ਕਾਲਾ ਰੰਗ ਨਹੀਂ, ਉਹਦੀ ਮਧੁਰ ਆਵਾਜ਼ ਆਉਂਦੀ ਹੈ। ਕੋਇਲ ਦੇ ਕੰਠ ਦੀ ਆਵਾਜ਼ ਉਹਦੇ ਅੰਦਰਲੇ ਤੇ ਝਾਤੀ ਪਵਾ ਦਿੰਦੀ ਹੈ, ਬਿਲਕੁਲ ਉਵੇਂ ਜਿਵੇਂ ਕਿਸੇ ਮਨੁੱਖ ਦਾ ਵਰਤਾਓ ਉਹਦੇ ਵਿਅਕਤੀਤੱਵ ਦੀ ਝਲਕ ਦੇਂਦਾ ਹੈ।

ਮੈਦਾਨਾਂ ਨਾਲੋਂ ਪਹਾੜੀ ਸੁੰਦਰਤਾ ਜ਼ਿਆਦਾ ਆਕਰਸ਼ਕ ਹੁੰਦੀ ਹੈ। ਸ਼ਾਇਦ ਪਰਮਾਤਮਾ ਨੇ ਮੁੱਠੀਆਂ ਭਰ ਭਰ ਸੁੰਦਰਤਾ ਤੇ ਬੀਜ ਧਰਤੀ ਤੇ ਸੁੱਟੇ ਸਨ। ਇਹ ਬੀਜ ਮੈਦਾਨਾਂ ਨਾਲੋਂ ਪਹਾੜਾਂ ਤੇ ਜ਼ਿਆਦਾ ਡਿੱਗੇ ਹਨ। ਉਥੋਂ ਦਾ ਚੱਪਾ-ਚੱਪਾ ਸੋਹਣਾ ਲਗਦਾ ਹੈ। ਉੱਚੇ-ਉੱਚੇ ਪਹਾੜ ਆਪਣੇ ਆਪ ਵਿਚ ਹੀ ਅਨੋਖੇ ਹਨ, ਪਰ ਉਹਨਾਂ ਦੀ ਗੋਦ ਵਿਚ ਤਾਂ ਜਿਵੇਂ ਸੁੰਦਰਤਾ ਦੇ ਅੰਬਾਰ ਲੱਗੇ ਹੋਏ ਹਨ। ਦੂਰੋਂ ਜਦੋਂ ਅਸੀਂ ਕਿਸੇ ਉੱਚੀ ਥਾਂ ਤੋਂ ਝਰਨੇ ਦਾ ਥੱਲੇ ਡਿਗਦਾ ਹੋਇਆ ਰੂੰ ਵਰਗਾ ਪਾਣੀ ਦੇਖਦੇ ਹਾਂ ਤਾਂ ਲਗਦਾ ਹੈ ਜਿਵੇਂ ਚਾਂਦੀ ਪਿਘਲਕੇ ਵਗ ਰਹੀ ਹੋਵੇ।

ਸੁੰਦਰਤਾ ਅਨੋਖੇਪਨ ਵਿਚ ਹੁੰਦੀ ਹੈ। ਬਿਆਸ ਨਦੀ ਦਾ ਇਕ ਪੱਥਰ ਥੱਲਿਓਂ ਨਿਕਲਣਾ ਅਤੇ ਅੱਗੇ ਜਾ ਕੇ ਪਤਲੀ ਧਾਰ ਦਾ ਵਿਸ਼ਾਲ ਨਦੀ ਦਾ ਰੂਪ ਧਾਰ ਲੈਣਾ ਵੀ ਅਨੋਖਾਪਨ ਹੀ ਹੈ। ਨਦੀਆਂ ਕਿਨਾਰੇ ਪਏ ਅਦਭੁੱਤ ਤਰਾਸ਼ੇ ਹੋਏ ਪੱਥਰ ਜਿਵੇਂ ਆਪਣੇ ਕਲਾਕਾਰ ਦੀ ਹੱਥ-ਛੂਹ ਦਾ ਵਰਨਣ ਕਰ ਰਹੇ ਹੋਣ ਅਤੇ ਹਰ ਕਿਸੇ ਨੂੰ ਬੈਠਣ ਲਈ ਆਵਾਜ਼ਾਂ ਮਾਰ ਰਹੇ ਹੋਣ। ਆਪਣੇ ਮਨ ਵਿਚ ਝਾਤੀ ਮਾਰਨ ਲਈ ਇਸ ਤੋਂ ਚੰਗੀ ਥਾਂ ਕੋਈ ਹੋਰ ਨਹੀਂ ਜਾਪਦੀ। ਬੱਦਲਾਂ ਦਾ ਪਹਾੜਾਂ ਤੇ ਉੱਤਰਨਾ, ਜਿਵੇਂ ਕੋਈ ਭੇਤ ਭਰੀ ਗੱਲ ਕਹਿਣ ਲਈ ਨੀਵੇਂ ਹੋ ਗਏ ਹੋਣ। ਦੂਰ ਪਹਾੜ ਤੇ ਜੰਮੀ ਚਿੱਟੀ ਦੁੱਧ ਜਿਹੀ ਬਰਫ ਦੀ ਝਲਕ ਵੀ ਕੁਦਰਤ ਦਾ ਅਭੁੱਲ ਸੁੰਦਰ ਨਜ਼ਾਰਾ ਹੈ।

ਇਸ ਤਰ੍ਹਾਂ ਦੀਆਂ ਅਨੇਕਾਂ ਸੂਖਮ ਸੁੰਦਰਤਾਵਾਂ ਹੋਰ ਵੀ ਹਨ, ਜਿਨ੍ਹਾਂ ਵੱਲ ਅਸੀਂ ਕਦੇ ਧਿਆਨ ਨਹੀਂ ਦਿੰਦੇ। ਇਹੋ ਜਿਹੀਆਂ ਖੂਬਸੂਰਤੀਆਂ ਨੂੰ ਲੱਭਣਾ, ਵੇਖਣਾ ਅਤੇ ਅਨੁਭਵ ਕਰਨਾ ਵੀ ਜ਼ਿੰਦਗੀ ਨੂੰ ਨੂਰਾਨੀ ਅਤੇ ਰੂਹਾਨੀ ਬਣਾ ਦਿੰਦਾ ਹੈ। ★

---

(ਸਫਾ ੨੮ ਦੀ ਬਾਕੀ)

ਹੁੰਦਾ ਸੀ।

ਉਹ ਜਦੋਂ ਕਦੀ ਕੋਈ ਨਵੀਂ ਕਹਾਣੀ ਲਿਖਦਾ, ਮੈਨੂੰ ਉਹਦੇ ਪਿਛੋਕੜ ਬਾਰੇ ਦੱਸਦਾ। ਪੜ੍ਹਨ ਲਈ ਉਹਦੇ ਬਾਰੇ ਵਿਚਾਰ ਦੱਸਣ ਲਈ ਲਿਖਦਾ। ਹਰ ਵਾਰ ਇਹ ਜ਼ਰੂਰ ਲਿਖਦਾ—'ਵਿਰਦੀ ਐਤਕੀਂ ਦਿੱਲੀ ਆਕੇ ਮੇਰੇ ਕੋਲ ਰਹੀਂ। ਆਪਾਂ ਨਾਗਾਲੈਂਡ ਚਲਾਂਗੇ। ਬਿਲਕੁਲ ਨਵੀਂ ਦੁਨੀਆਂ!'

ਪਤਾ ਨਹੀਂ ਉਹ ਆਪ ਬਾਈ ਸਿਤੰਬਰ ੮੩ ਨੂੰ ਕਿਹੜੀ ਦੁਨੀਆ ਵਿਚ ਟੁਰ ਗਿਆ ਹੈ!

ਉਸ ਦਿਨ ਗੱਡੀ 'ਚ ਬਹਿਕੇ ਮੈਂ ਪਹਿਲਾਂ ਚੰਡੀਗੜ੍ਹ ਪੁਜਾ ਤੇ ਫੇਰ ਕਪੂਰਥਲੇ ਹੁੰਦਾ ਹੋਇਆ ਜਲੰਧਰ ਆ ਗਿਆ। ਕਪੂਰਥਲੇ ਉਹ ਮੇਰੇ ਕੋਲ ਇਕ ਦਿਨ ਲਈ ਆਇਆ ਸੀ। ਹੁਣ ਵੀ ਉਹਦੀ ਬੜੀ ਇੱਛਾ ਸੀ ਕਿ ਪੰਜਾਬ ਆ ਕੇ ਲੇਖਕਾਂ ਨੂੰ, ਮਿੱਤਰਾਂ ਨੂੰ ਮਿਲੇ! ਪਰ ਉਹਦੇ ਕੋਲ ਵਕਤ ਹੀ ਥੋੜ੍ਹਾ ਰਹਿ ਗਿਆ ਸੀ!

ਭਾਵੇਂ ਸਰੀਰਕ ਰੂਪ ਵਿਚ ਸਰਦਾਰ ਬੂਟਾ ਸਿੰਘ ਸਾਡੇ ਕੋਲ ਨਹੀਂ ਰਿਹਾ ਪਰ ਉਸ ਦਾ ਪੁਰਖਲੂਸ ਕਹਿਕਹਾ ਸਦਾ ਹੀ ਪੰਜਾਬੀ ਸਾਹਿਤ ਵਿਚ ਜੀਉਂਦਾ ਰਹੇਗਾ। ●

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ

# ਪਹਿਲਾ ਸੰਗੀਤ ਸੰਮੇਲਨ

ਆਪਣੇ ਮਕਾਨ ਦੀ ਢਾਹ ਢੁਹਾਈ ਸਮੇਂ ਕੁਝ ਕਾਗਜ਼ ਹੱਥ ਆਏ ਜਿਹਨਾਂ ਵਿਚੋਂ ਹਥਲੀ ਰਿਪੋਰਟ ਵਾਲੇ ਵੀ ਹਨ। ਸੰਨ ੧੯੭੩ ਨੂੰ ਦਿਲੀ ਵਿਚ ਵਿਸ਼ਾਲ ਪੱਧਰ ਤੇ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ (ਪਹਿਲਾ) ਆਯੋਜਤ ਕੀਤਾ ਗਿਆ ਸੀ। ਸੰਪਾਦਕ ਵਰਿਆਮ ਉਸ ਸੰਮੇਲਣ ਸਮੇਂ ਸਟੇਜ ਸਕੱਤਰ ਦੀ ਸੇਵਾ ਨਿਭਾ ਰਿਹਾ ਸੀ। ਉਸ ਸਮੇਂ ਲਏ ਨੋਟਾਂ ਦੇ ਆਧਾਰ ਤੇ ਅਜ ਤੋਂ ਦਸ ਸਾਲ ਪਹਿਲਾਂ ਲਿਖੀ ਰਿਪੋਰਟ ਪਹਿਲੀ ਵਾਰ ਪ੍ਰਕਾਸ਼ਤ ਹੋ ਰਹੀ ਹੈ। ਇਹ ਰਿਪੋਰਟ ਅਧੂਰੀ ਵੀ ਹੈ ਅਤੇ ਕੱਚੇ ਰੂਪ ਵਿਚ ਪਰ ਰਿਕਾਰਡ ਦੇ ਮੰਤਵ ਨਾਲ ਪ੍ਰਕਾਸ਼ਤ ਕਰ ਰਹੇ ਹਾਂ।

—**ਸੰਪਾਦਕ**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਪੁਨ ਸਿਮ੍ਰਤੀ ਵਿਚ ਆਲ ਇੰਡੀਆ ਸੰਗੀਤ ਮਹਾਂ ਸਮੇਲਨ ੩੧ ਮਾਰਚ ਅਤੇ ੧ ਅਪ੍ਰੈਲ ੧੯੭੩ ਨੂੰ ਸ਼ੰਕਰ ਲਾਲ ਹਾਲ, ਮਾਡਰਨ ਸਕੂਲ ਬਾਰਾ ਖੰਬਾ ਰੋਡ ਨਵੀਂ ਦਿਲੀ ਵਿਚ ਬੜੀ ਸਫਲਤਾ ਅਤੇ ਸਜ ਧਜ ਨਾਲ ਸੰਪੂਰਨ ਹੋਇਆ। ਇਸ ਮਹਾਂ ਸਮੇਲਨ ਵਿਚ ਭਾਰਤ ਦੇ ਉਚ ਕੋਟੀ ਦੇ ਸ਼ਾਸਤਰੀ ਸੰਗੀਤ ਦੇ ਕਲਾਕਾਰ ਸ਼ਾਮਲ ਹੋਏ ਇਸ ਤੋਂ ਇਲਾਵਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਸਾਥੀਆਂ ਨੇ ਗੁਰਮਤ ਸੰਗੀਤ ਦੀ ਬਰਖਾ ਕਰਕੇ ਸੁਕੇ ਹਿਰਦਿਆਂ ਨੂੰ ਵੀ ਸੰਗੀਤ ਦੇ ਜਾਦੂ ਨਾਲ ਸਿੰਚਤ ਕਰ ਦਿਤਾ। ਇਸ ਪ੍ਰਕਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਗੀਤ ਪ੍ਰੇਮ ਨੂੰ ਰਖਦਿਆਂ ਹੋਇਆਂ ਸਮੁਚੇ



ਸਤਿਗੁਰੂ ਪ੍ਰਤਾਪ ਸਿੰਘ ਅਪਣੇ
ਸੰਗੀਤ ਸਾਜ਼ ਦਿਲਰੁਬਾ ਨਾਲ

ਭਾਰਤ ਦੇ ਕਲਾਕਾਰਾਂ ਨੇ ਆਪਣੀ ਸ਼ਰਧਾਂਜਲੀ ਭੇਟ ਕੀਤੀ।

## ਸੰਗੀਤ ਸੰਮੇਲਨ ਦਾ ਪਿਛੋਕੜ

ਇਸ ਵਿਚ ਸ਼ਕ ਨਹੀਂ ਕਿ ਸ੍ਰੀ ਸਤਿਗੁਰੂ ਪ੍ਰਤਾਪ ਜੀ ਦੇ ਸੰਗੀਤ ਪ੍ਰੇਮ ਨੂੰ ਮੁਖ ਰਖਦਿਆਂ ਹੀ ਇਸ ਸਮੇਲਨ ਦਾ ਆਯੋਜਨ ਕੀਤਾ ਗਿਆ ਸੀ ਅਤੇ ਦਿਲੀ ਦੀ ਨਾਮਧਾਰੀ ਸਾਧ ਸੰਗਤ ਨੇ ਆਪਣੇ ਤਨ ਮਨ ਧਨ ਨਾਲ ਇਸ ਨੂੰ ਸਫਲ ਬਣਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸੰਗੀਤ ਵਾਸਤੇ ਕੀਤੇ ਗਏ ਮਹਾਨ ਉਦਮ ਇਕ ਵਖਰੇ ਮਜ਼ਮੂਨ ਦਾ ਵਿਸ਼ਾ ਹਨ ਪਰ ਦਿਲੀ ਵਿਚ ਆਯੋਜਤ ਇਹ ਮਹਾਂ ਸੰਮੇਲਨ ਆਪਣੀ ਕਿਸਮ ਦਾ ਪਹਿਲਾ ਉਦਮ ਸੀ।

ਏਡੇ ਮਹਾਨ ਸੰਮੇਲਨ ਕਰਨ ਤੋਂ ਪਹਿਲਾਂ ਜੋ ਪੜਾਅ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੀ ਕ੍ਰਿਪਾ ਦੁਆਰਾ ਤਹਿ ਕੀਤੇ ਗਏ ਉਹਨਾਂ ਦਾ ਸੰਖੇਪ ਵਰਨਣ ਬਹੁਤ

ਜ਼ਰੂਰੀ ਹੈ ।

ਸੰਨ ੧੯੬੫ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਕੀਤੀ ਗਈ । ਸਤਿਗੁਰੂ ਜੀ ਦੀ ਤੀਬਰ ਇਛਾ ਸੀ ਕਿ ਨਾਮਧਾਰੀ ਨੌਜੁਆਨ ਸੰਗੀਤ ਕਲਾ ਨੂੰ ਅਪਨਾਉਣ ਅਤੇ ਏਸ ਖਜ਼ਾਨੇ ਨੂੰ ਹੋਰ ਵਧਾਉਣ । ੧੯੬੭ ਨੂੰ ਸ੍ਰੀ ਭੈਣੀ ਸਾਹਿਬ ਪ੍ਰਯੋਗ ਸਮੇਂ ਸ੍ਰੀ ਨਰਿੰਦਰ ਕੁਮਾਰ ਨਰੂਲਾ ਨੇ ਬਹੁਤ ਹੀ ਸੁਰੀਲਾ ਸਤਾਰ ਵਾਦਨ ਪੇਸ਼ ਕੀਤਾ । ਏਸ ਸਮੇਂ ਸਤਿਗੁਰਾਂ ਨੌਜੁਆਨ ਨਾਮਧਾਰੀਆਂ ਨੂੰ ਆਦੇਸ਼ ਦਿਤਾ ਕਿ ਉਹ ਵੀ ਸੰਗੀਤ ਵਿਦਿਆ ਦੀ ਪ੍ਰਾਪਤੀ ਕਰਨ । ਇਸ ਪਿਛੋਂ ਸਚੇ ਪਾਤਸ਼ਾਹ ਜੀ ਨੇ ਜੁਆਨਾਂ ਨੂੰ ਉਚੇਰੀ ਦਿਲਚਸਪੀ ਨਾਲ ਇਸ ਪਾਸੇ ਨੂੰ ਤੋਰਿਆ । ਸ੍ਰੀ ਜੀਵਨ ਨਗਰ ਦੇ ਜੁਆਨ ਸੰਗੀਤਕਾਰਾਂ ਨੂੰ ਭਾਰਤ ਦੇ ਉਚ ਕੋਟੀ ਦੇ ਉਸਤਾਦਾਂ ਪਾਸ ਸੰਗੀਤ ਦੀ ਉਚੇਰੀ ਵਿਦਿਆ ਵਾਸਤੇ ਭੇਜਿਆ । ਅਮ੍ਰਿਤਸਰ ਅਤੇ ਜੰਮੂ ਦੇ ਨੌਜੁਆਨਾਂ ਵੀ ਸੰਗੀਤ ਸਿਖਸ਼ਾ ਵਲ ਧਿਆਨ ਦਿਤਾ ਅਤੇ ੧੯੬੯ ਨੂੰ ਮੰਡੀ ਵਿਚ ਹੋਏ ਵਿਦਿਅਕ ਜਥੇ ਦੇ ਪੰਜਵੇ ਵਾਰਸ਼ਕ ਸਮਾਗਮ ਵਿਚ ਪਹਿਲੀ ਸਫਲ ਸੰਗੀਤ ਸਭਾ ਆਯੋਜਤ ਕਰਕੇ ਸਤਿਗੁਰੂ ਜੀ ਤੋਂ ਖੁਸ਼ੀਆਂ ਲਈਆਂ । ਇਸ ਪਿਛੋਂ ਹਰ ਸਾਲ ਹੀ ਵਾਰਸ਼ਕ ਸਮੇਲਨ ਸਮੇਂ ਸੰਗੀਤ ਦਰਬਾਰ ਹੁੰਦਾ ਹੈ ਅਤੇ ਹਰ ਵਾਰ ਅਗੇ ਨਾਲੋਂ ਜ਼ਿਆਦਾ ਵਿਸਥਾਰ ਵਿਚ ਹੁੰਦਾ ਹੈ । ਹੁਣ ਤਕ ਮੰਡੀ, ਦਿਲੀ ਡਾਲਟਨ ਗੰਜ ਅਤੇ ਸ੍ਰੀ ਭੈਣੀ ਸਾਹਿਬ ਦੇ ਸਮੇਲਨਾਂ ਤੋਂ ਇਲਾਵਾ ਵਡਿਆਂ ਮੇਲਿਆ ਤੇ ਇਹ ਸੰਗੀਤ ਪ੍ਰੋਗਰਾਮ ਹੋ ਚੁਕੇ ਹਨ ।

ਜੰਮੂ ਦੀ ਸਾਧ ਸੰਗਤ ਵਲੋਂ ਵਿਦਿਅਕ ਜਥੇ ਦੀ ਪ੍ਰੇਰਨਾ ਨਾਲ ਸੰਨ ੧੯੬੮ ਤੋਂ ਲੈ ਕੇ ਹਰ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਇਕ ਸੰਗੀਤ ਸੰਮੇਲਨ ਆਯੋਜਤ ਕੀਤਾ ਜਾਂਦਾ ਹੈ ਜਿਸ ਨੂੰ ਸਟੇਟ ਪਧਰ ਦੀ ਮਾਨਤਾ ਪ੍ਰਾਪਤ ਹੈ । ਸਤਿਗੁਰੂ ਜੀ ਤਿੰਨ ਵਾਰ ਇਸ ਸਮੇਲਣ ਤੇ ਪਧਾਰ ਚੁਕੇ ਹਨ ਅਤੇ ੧੯੭੨ ਦੇ ਸੰਮੇਲਨ ਵਿਚ ਤਾਂ ਸਤਿਗੁਰੂ ਜੀ ਅਤੇ ਮਹਾਰਾਜ ਜੀ ਨੇ ਜੋ ਗਾਇਨ ਵਾਦਨ ਪੇਸ਼ ਕਰਨ ਦੀ ਕ੍ਰਿਪਾ ਕੀਤੀ ਉਸ ਨੇ ਸਭ ਸਥਾਨਕ ਕਲਾਕਾਰਾਂ ਨੂੰ ਚਕ੍ਰਿਤ ਕਰ ਦਿਤਾ ਅਤੇ ਇਸ ਦੀ ਖੂਬ ਪਬਲਿਸਟੀ ਹੋਈ । ਇਸ ਵਕਤ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਹਿਤ ਹੋਰ ਵੀ ਥਾਵਾਂ ਤੇ ਨੌਜੁਆਨ ਸੰਗੀਤ ਸਿਖ ਰਹੇ ਹਨ ਅਤੇ ਸਤਿਗੁਰੂ ਜੀ ਦਾ ਲਾਇਆ ਬੂਟਾ ਵਧਣਾ ਫੁਲਣਾ ਸ਼ੁਰੂ ਹੋ ਗਿਆ ਹੈ । ਹੁਣ ਇਸ ਗੱਲ ਦੀ ਲੋੜ ਅਨੁਭਵ ਹੋ ਰਹੀ ਸੀ ਕਿ ਆਲ ਇੰਡੀਆ ਪਧਰ ਤੇ ਕਾਨਫਰੇਸਾਂ ਆਯੋਜਤ ਕੀਤੀਆਂ ਜਾਣ ਤਾਂ ਜੋ ਇਕ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ ਜਾ ਸਕੇ ਅਤੇ ਦੂਸਰੇ ਨਾਮਧਾਰੀਆਂ ਨੂੰ ਹੋਰ ਵੀ ਸੰਗੀਤ ਵਲ ਪ੍ਰੇਰਿਆ ਜਾ ਸਕੇ ।

## ਮਹਾਨ ਪ੍ਰਯਤਨ

ਇਸ ਕੰਮ ਵਾਸਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਉਚੇਚੀ ਦਿਲਚਸਪੀ ਲਈ ਅਤੇ ਆਲ ਇੰਡੀਆ ਪਧਰ ਦੇ ਸੰਗੀਤ ਸੰਮੇਲਨ ਦੀ ਰੂਪ ਰੇਖਾ ਤਿਆਰ ਕਰਕੇ ਦਿਲੀ ਦੀ ਸੰਗਤ ਨੂੰ ਨਾਲ ਲੈ ਕੇ ਇਸ ਦੀ ਤਿਆਰੀ ਵਿਚ ਜੁਟ ਗਏ । ਇਹ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਸ੍ਰੀ ਮਹਾਰਾਜ ਜੀ ਦੇ ਅਣਥਕ ਯਤਨਾਂ ਅਤੇ ਦਿਨ ਰਾਤ ਦੀ ਕਰੜੀ ਮੇਹਨਤ ਦਾ ਹੀ ਸਦਕਾ ਹੈ ਕਿ ਇਹ ਮਹਾਨ ਸਮੇਲਨ ਕੇਵਲ ਸਫਲ ਹੀ ਨਹੀਂ ਹੋਇਆ ਸਗੋਂ ਭਾਰਤ ਭਰ ਵਿਚ ਇਸ ਦੀ ਸਫਲਤਾ ਦੇ ਡੰਕੇ ਵਜ ਗਏ ਹਨ ।

## ੩੧ ਮਾਰਚ ੧੯੭੩ ਨੂੰ ਉਤਘਾਟਨ

ਨਵੀਂ ਦਿਲੀ ਦੇ ਮਾਡਰਨ ਇਲਾਕੇ ਕਨਾਟ ਪਲੇਸ ਵਿਚੋਂ ਇਕ ਬਹੁਤ ਹੀ ਸੁੰਦਰ ਤੇ ਮਸ਼ਹੂਰ ਸੜਕ ਨਿਕਲਦੀ ਹੈ ਜਿਸ ਦਾ ਨਾਮ ਹੈ ਬਾਰਾ ਖੰਭਾ ਰੋਡ । ਇਸ ਉਪਰ ਕਈ ਵਦੇਸ਼ੀ ਮੁਲਕਾਂ ਦੇ ਦਫਤਰ ਅਤੇ ਸਫਾਰਤਖਾਨੇ ਹਨ । ਦਿਲੀ ਦੀ ਨਮਾਇਸ਼ ਗਰਾਉਂਡ ਨੂੰ ਜਾਣ ਕਰਕੇ ਅਕਸਰ ਇਸ ਸੜਕ ਦੀ ਰੌਣਕ ਵਿਚ ਹੋਰ ਵੀ ਵਾਧਾ ਹੋ ਜਾਂਦਾ ਹੈ । ਅੱਜ ਇਸ ਸੜਕ ਤੇ ਅਜੀਬ ਹੀ ਚਹਿਲ ਪਹਿਲ ਸੀ । ਸਫੈਦ ਬਸਤਰ ਧਾਰੀ ਨਾਮਧਾਰੀਆਂ, ਕਾਰਾਂ ਅਤੇ ਬਸਾਂ ਦਾ ਤਾਂਤਾ ਬੱਝਿਆ ਹੋਇਆ ਸੀ ਅਤੇ ਮੰਜ਼ਿਲ ਸੀ ਇਸ ਸੜਕ ਤੇ ਬਣਿਆ ਮਾਡਰਨ ਸਕੂਲ ਜਿਸ ਦੇ ਵਿਸ਼ਾਲ ਸ਼ੰਕਰ ਲਾਲ ਹਾਲ ਵਿਚ ਅਜ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਮਹਾਂ ਸੰਮੇਲਨ ਦਾ ਉਦਘਾਟਨ ਹੋਣਾ ਸੀ । ਇਹ ਹਾਲ ਕੀ ਸੀ ? ਪੂਰਾ ਸਟੇਡੀਅਮ ਹੀ ਸੀ ਜਿਸ ਵਿਚ ਖੇਡਾਂ ਖੇਡਣ ਅਤੇ ਵੇਖਣ ਦੀਆਂ ਸਹੂਲਤਾਂ ਵੀ ਸਨ । ਹਜ਼ਾਰਾਂ ਹੀ ਸਜਣ ਇਸ ਵਿਚ ਬੈਠ ਜਾਣ ਤੱਦ ਵੀ ਹਾਲ ਨੂੰ ਪਤਾ ਨਹੀਂ ਸੀ ਲਗਦਾ—ਵੈਸੇ ਇਸ ਗਲ ਨੂੰ ਮੁਖ ਰਖਦਿਆਂ ਕਿ ਕਿਤੇ ਦਰਸ਼ਕਾਂ ਦੀ ਏਡੀ ਭੀੜ ਨਾ ਹੋ ਜਾਏ ਕਿ ਸਰੋਤਿਆਂ ਨੂੰ ਹਾਲ ਵਿਚ ਜਗਹ ਨਾ ਮਿਲੇ, ਵਿਸ਼ੇਸ਼ ਟੈਲੀਵੀਯਨ ਸੈਟਾਂ ਦਾ ਪਰਬੰਧ ਕੀਤਾ ਗਿਆ ਸੀ ਤਾ ਜੋ ਸਾਰਾ ਪ੍ਰੋਗਰਾਮ ਹਾਲ ਤੋਂ ਬਾਹਰ ਅਤੇ ਅੰਦਰ ਟ੍ਰੈਲੀਵੀਯਨ ਰਾਹੀਂ ਦੇਖਿਆ ਜਾ ਸਕੇ ।

ਸਾਰੇ ਹਾਲ ਵਿਚ ਜਗ ਰਹੀਆਂ ਟਯੂਬਾ ਨੇ ਤਾਂ ਦਿਨ ਹੀ ਚਾੜ੍ਹ ਰਖਿਆ ਸੀ। ਸਟੇਜ ਨੂੰ ਵਿਸ਼ੇਸ਼ ਪਰਦਿਆਂ ਅਤੇ ਫੁਲਾਂ ਨਾਲ ਸਜਾਇਆ ਹੋਇਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਵਿਸ਼ਾਲ ਕੱਦ ਤਸਵੀਰ ਸਟੇਜ ਤੇ ਸਨਮਾਨ ਵਾਲੀ ਥਾਂ ਤੇ ਸੁਸ਼ੋਭਤ ਸੀ। ਹਾਲ ਵਿਚ ਵਿਸ਼ੇਸ਼ ਥਾਵਾਂ ਤੇ ਬੈਠੇ ਨਾਮਧਾਰੀ ਮਰਦ ਅਤੇ ਇਸਤਰੀਆਂ ਇਕ ਦੈਵੀ ਦ੍ਰਿਸ਼ ਪੇਸ਼ ਕਰ ਰਹੇ ਸਨ—ਉਹਨਾਂ ਤੋਂ ਅਗੇ ਦੂਸਰੇ ਪ੍ਰਤਿਸ਼ਟ ਸਜਨ ਮਰਦ ਤੇ ਇਸਤਰੀ ਕਲਾਕਾਰ ਸੰਗੀਤਕਾਰ ਅਤੇ ਵਿਦਵਾਨ ਸੁਸ਼ੋਭਤ ਸਨ। ਇਨ੍ਹਾਂ ਵਿਚ ਵਦੇਸ਼ੀ ਸਜਨ ਵੀ ਸਨ। ਜਿਹੜੇ ਵਦੇਸ਼ੀ ਮਰਦ ਇਸਤਰੀਆਂ ਹੇਠ ਨਹੀਂ ਸਨ ਬੈਠ ਸਕਦੇ ਉਹ ਪਿਛੇ ਅਤੇ ਆਲੇ ਦੁਆਲੇ ਬਣੀਆਂ ਪੌੜੀਆਂ ਤੇ ਬੈਠੇ ਸਨ। ਕਿਸੇ ਪ੍ਰਕਾਰ ਦੀ ਕੋਈ ਖੱਪ ਜਾਂ ਰੌਲਾ ਨਹੀਂ ਸੀ। ਸੂਈ ਡਿਗਣ ਦੀ ਆਵਾਜ਼ ਵੀ ਆਉਂਦੀ ਸੀ—

ਠੀਕ ਛੇ ਵਜੇ ਭਾਰਤ ਦੇ ਉਪ ਰਾਸ਼ਟਰਪਤੀ ਸ੍ਰੀ ਗੋਪਾਲ ਸਰੂਪ ਪਾਠਕ ਹਾਲ ਦੇ ਬਾਹਰ ਪਧਾਰੇ। ਦਿਲੀ ਦੇ ਪ੍ਰਤਿਸ਼ਠ ਨਾਮਧਾਰੀਆਂ ਵਲੋਂ ਸੁਆਗਤ ਕੀਤਾ ਗਿਆ। ਸਤਿਗੁਰੂ ਜੀ ਨੇ ਪਾਠਕ ਜੀ ਨੂੰ ਮਾਲਾ ਪਾ ਕੇ ਆਸ਼ੀਰਵਾਦ ਦਿਤੀ। ਕੇਵਲ ਇਕ ਮਿਨਟ ਪਿਛੋਂ ਹੀ ਸਟੇਜ ਤੋਂ ਸੰਮੇਲਨ ਦੀ ਕਾਰਵਾਈ ਸ਼ੁਰੂ ਹੋ ਗਈ ਸਰਬ ਪ੍ਰਿਥਮ ਸਮੇਲਨ ਦੀ ਕਾਮਯਾਬੀ ਵਾਸਤੇ ਮੰਗਲਾਚਰਨ ਦੇ ਰੂਪ ਵਿਚ ਸੀ ਮਹਾਰਾਜ ਜੀ, ਸਰਵ ਸ੍ਰੀ ਹਰਭਜਨ ਸਿੰਘ, ਸੁਰਜੀਤ ਸਿੰਘ ਮਤੂ, ਸੇਠ ਹਜ਼ੂਰ ਸਿੰਘ ਹੰਦੂਹਾਂਸ, ਭਾਈ ਨਿਹਾਲ ਸਿੰਘ ਗੁਰਦੇਵ ਸਿੰਘ ਜੀ ਨੇ ਪੰਚਮ ਪਾਤਸ਼ਾਹ ਜੀ ਦਾ ਇਹ ਸਲੋਕ ਗਾਇਨ ਕੀਤਾ।

ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ
ਨਾਨਕ ਨਾਮ ਧਿਆਈਐ ਕਾਰਜ ਆਵੈ ਰਾਸਿ ॥

ਤਾਲ ਧਮਾਰ ਅਤੇ ਰਾਗ ਮਾਰਵਾ ਵਿਚ ਨਿਬਧ ਇਸ ਰਚਨਾ ਦੇ ਸੁਰੀਲੇ ਗਾਇਨ ਪਿਛੋਂ ਸ੍ਰੀ ਮਹਾਰਾਜ ਜੀ ਜੋ ਸੁਆਗਤ ਸੰਮਤੀ ਦੇ ਪ੍ਰਧਾਨ ਸਨ ਨੇ ਸੁਆਗਤੀ ਐਡਰੈਸ ਪੜ੍ਹਿਆ ਜਿਸ ਵਿਚ ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਾਰੇ ਉਹਨਾਂ ਦੇ ਸੰਗੀਤ ਪ੍ਰੇਮ ਬਾਰੇ ਅਤੇ ਗੁਰਮਤ ਸੰਗੀਤ ਦਾ ਇਤਹਾਸ ਦਸਦਿਆਂ ਅੱਜ ਦੀ ਸਭਾ ਵਿਚ ਆਉਣ ਵਾਲੇ ਉਪ ਰਾਸ਼ਟਰਪਤੀ ਜੀ ਦਾ ਸੁਆਗਤ ਕੀਤਾ।

ਸ੍ਰੀ ਮਹਾਰਾਜ ਜੀ ਪਿਛੋਂ ਉਪ ਰਾਸ਼ਟਰਪਤੀ ਜੀ ਨੇ ਐਡਰੈਸ ਦਾ ਉਤਰ ਦੇਂਦਿਆ ਹੋਇਆ ਦਸਿਆ ਕਿ ਸੰਗੀਤ



ਦਾ ਮੁੱਢ ਹੀ ਪ੍ਰਭੂ ਭਗਤੀ ਤੋਂ ਬੱਝਾ ਹੈ। ਆਪ ਨੇ ਸੰਮੇਲਨ ਦੀ ਕਾਮਯਾਬੀ ਵਾਸਤੇ ਸ਼ੁਭ ਕਾਮਨਾਵਾਂ ਅਰਪਨ ਕੀਤੀਆ—

ਅੰਤ ਵਿਚ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਰਸਨਾ ਦੁਆਰਾ ਆਸ਼ੀਰਵਾਦ ਦੇ ਨਾਲ ਸੰਗੀਤ ਸੰਮੇਲਨ ਦੇ ਪ੍ਰੋਗਰਾਮਾਂ ਦਾ ਬਾਕਾਇਦਾ ਸ੍ਰੀ ਗਣੇਸ਼ ਹੋਇਆ ਅਤੇ ਅੱਜ ਦੀ ਇਸ ਸਭਾ ਦਾ ਆਰੰਭ ਸ੍ਰੀ ਸ਼ਰਾਫਤ ਹੁਸੈਨ ਦੇ ਗਾਇਨ ਨਾਲ ਆਰੰਭ ਹੋਇਆ।

## ਸ਼ਰਾਫਤ ਹੁਸੈਨ ਖਾਂ

ਸ਼ਰਾਫਤ ਹੁਸੈਨ ਖਾਂ ਦੇਸ਼ ਦੇ ਪ੍ਰਸਿਧ ਗਾਇਕ ਹਨ। ਦੇਸ਼ ਦੀਆਂ ਅਨੇਕਾਂ ਆਲ ਇੰਡੀਆ ਸੰਗੀਤ ਕਾਨਫਰੰਸਾਂ ਵਿਚ ਭਾਗ ਲੈ ਚੁਕੇ ਹਨ ਰੇਡੀਓ ਸੰਗੀਤ ਸੰਮੇਲਨਾਂ ਅਤੇ ਨੈਸ਼ਨਲ ਪ੍ਰੋਗਰਾਮਾਂ ਵਿਚ ਅਪਣਾ ਗਾਇਨ ਸੁਣਾ ਚੁਕੇ ਹਨ। ਆਪ ਆਗਰੇ ਦੇ ਪ੍ਰਸਿਧ ਘਰਾਣੇ ਨਾਲ ਸਬੰਧ ਰਖਦੇ ਹਨ। ਆਪ ਦੇ ਪਿਤਾ ਸਵਰਗੀਆ ਉਸਤਾਦ ਲਿਆਕਤ ਹੁਸੈਨ ਖਾਂ ਪਾਸੋਂ ਆਪ ਨੇ ਪਹਿਲਾਂ ਸਿਖਿਆ ਪ੍ਰਾਪਤ ਕੀਤੀ ਅਤੇ ਪਿਛੋਂ ਆਪਣੇ ਚਾਚਾ ਭਾਰਤ ਦੇ ਮਸ਼ਹੂਰ ਸੰਗੀਤਕਾਰ ਉਸਤਾਦ ਫਿਆਜ਼ ਖਾਂ ਅਤੇ ਉਸਤਾਦ ਅਤਾ ਹੁਸੈਨ ਖਾਂ ਤੋਂ ਪ੍ਰਾਪਤ

ਕੀਤੀ ਇਨ੍ਹਾਂ ਰਾਗ ਭੀਮ—ਪਲਾਸੀ ਵਿਚ ਗਾਇਨ ਪੇਸ਼ ਕੀਤਾ। ਵਿਲੰਭਤ ਖਿਆਲ ਦੀ ਰਚਨਾ ਤਾਲ ਝੂਮਰਾ ਵਿਚ ਸੀ ਅਤੇ ਬੋਲ ਸਨ।

"ਅਬ ਤੋਂ ਬੜੀ ਦੇਰ ਭਈਂ
ਕਰਮ ਕਰੋ ਮੇਰੇ ਸਈਆਂ"

ਦਰੁਤ ਖਿਆਲ ਦੀ ਰਚਨਾ ਤੀਨ ਤਾਲ ਵਿਚ ਸੀ। ਸ਼ਰਾਫਤ ਹੁਸੈਨ ਖਾਂ ਦੇ ਨਾਲ ਤਬਲੇ ਤੇ ਸੰਗਤ ਵਿਖਿਆਤ ਸਾਰੰਗੀ ਵਾਦਕ ਸ੍ਰੀ ਸਾਬਰੀ ਖਾਂ ਸਾਹਿਬ ਕਰ ਰਹੇ ਸਨ ਅਤੇ ਤਬਲੇ ਤੇ ਸਾਥ ਰਮਜ਼ਾਨ ਖਾਂ ਨੇ ਦਿਤਾ। ਸ੍ਰੀ ਸਾਬਰੀ ਖਾਂ ਸਾਰੰਗੀ ਵਾਦਨ ਦੇ ਸਿਲਸਲੇ ਵਿਚ ਬਾਹਰਲੇ ਮੁਲਕਾਂ ਦਾ ਵੀ ਦੌਰਾ ਕਰ ਚੁਕੇ ਹਨ। ਪ੍ਰਧਾਨ ਮੰਤਰੀ ਨਿਵਾਸ ਅਤੇ ਰਾਸ਼ਟਰਪਤੀ ਭਵਨ ਵਿਚ ਜਾ ਕੇ ਬਦੇਸ਼ੀ ਸਰੋਤਿਆਂ ਸਾਹਮਣੇ ਸਾਰੰਗੀ ਵਜਾ ਚੁਕੇ ਹਨ। ਸੰਸਾਰ ਪ੍ਰਸਿਧ ਵਾਇਲਨ ਵਾਦਕ ਯਹੂਦੀ ਮੈਨੂੰਹਿਨ ਨਾਲ ਵੀ ਯੁਗਲ ਬੰਦੀ ਵਜਾ ਚੁਕੇ ਹਨ।

## ਸ. ਪਿਆਰਾ ਸਿੰਘ ਜੀ

ਸ: ਪਿਆਰਾ ਸਿੰਘ ਗੁਰੂ ਘਰ ਦੇ ਪ੍ਰੇਮੀ ਅਤੇ ਸਤਿਗੁਰੂ ਜੀ ਦੇ ਬੜੇ ਸ਼ਰਧਾਲੂ ਸਿਖ ਹਨ। ਆਪ ਦੇ ਪਿਤਾ ਪਿਤਾਮਾ ਪਛਮੀ ਪੰਜਾਬ ਦੇ ਪ੍ਰਸਿਧ ਸੰਗੀਤਕਾਰ ਸਨ। ਸੰਗੀਤ ਦੀ ਆਰੰਭਕ ਸਿਖਿਆ ਏਹਨਾਂ ਆਪਣੇ ਪਿਤਾ ਭਾਈ ਕੇਸਰ ਸਿੰਘ ਤੋਂ ਪ੍ਰਾਪਤ ਕੀਤੀ ਅਤੇ ਫੇਰ ਪੰਡਤ ਕੀਰਤ ਰਤਨ ਸ਼ਰਮਾ ਤੋਂ ਪ੍ਰਾਪਤ ਕੀਤੀ। ਸੰਨ ੧੯੪੭ ਵਿਚ ਆਲ ਇੰਡੀਆ ਰੇਡੀਓ ਲਾਹੌਰ ਤੇ ਨੌਕਰੀ ਕੀਤੀ ਫਿਰ ਦਿਲੀ ਰੇਡੀਓ ਤੇ ਆ ਕੇ ਕੰਮ ਕਰਨ ਲਗੇ। ਆਪ ਤਾਰ ਸ਼ਹਿਨਾਈ ਵਜਾਉਂਦੇ ਹਨ ਅਤੇ ਇਸੇ ਸਿਲਸਿਲੇ ਵਿਚ ਕਾਬਲ ਇੰਗਲੈਂਡ ਆਦਿਕ ਦੇਸ਼ਾਂ ਵਿਚ ਆਪਣੇ ਪ੍ਰੋਗਰਾਮ ਪੇਸ਼ ਕਰ ਆਏ ਹਨ ਆਪ ਨੇ ਇਕ ਪੁਸਤਕ "ਗੁਰਸ਼ਬਦ ਸੰਗੀਤ" ਪ੍ਰਥਮ ਭਾਗ ਨੋਟੇਸ਼ਨ ਸਹਿਤ ਵੀ ਲਿਖੀ ਹੈ। ਦਰਬਾਰ ਸਾਹਿਬ ਅਮ੍ਰਿਤਸਰ ਵਿਚ ਵੀ ਆਪ ਦਿਲਰੁਬਾ ਵਜਾਉਂਦੇ ਰਹੇ ਹਨ।

ਇਨ੍ਹਾਂ ਨੇ ਰਾਗ ਬਿਹਾਗ ਤਾਰ ਸ਼ਹਿਨਾਈ ਉਪਰ ਵਜਾਇਆ। ਵਿਲੰਬਤ ਰਚਨਾ ਇਕ ਤਾਲ ਵਿਚ ਅਤੇ ਦਰੁਤ ਤੀਨ ਤਾਲ ਵਿਚ ਸੀ ਤਬਲੇ ਤੇ ਸੰਗਤ ਸ: ਮਨਮੋਹਨ ਸਿੰਘ ਜੋ ਪਹਿਲਾ ਰੇਡੀਓ ਜਲੰਧਰ ਤੇ ਕੰਮ ਕਰਦੇ ਸਨ ਅਤੇ ਅਜਕਲ ਦਿਲੀ ਰੇਡੀਓ ਤੇ ਕੰਮ ਕਰਦੇ ਹਨ ਬੜੀ ਯੋਗਤਾ ਨਾਲ ਦੇ ਰਹੇ ਸਨ। ਰਾਗ ਬਿਹਾਗ ਉਪਰੰਤ ਮਿਸ਼ਰ ਪੀਲੂ ਵਿਚ ਇਕ ਪਿਆਰੀ ਧੁਨ ਨਾਲ ਸ: ਪਿਆਰਾ ਸਿੰਘ ਜੀ ਦੇ ਤਾਰ ਸ਼ਹਿਨਾਈ ਵਾਦਨ ਦੀ ਸਮਾਪਤੀ ਹੋਈ।

## ਧਰੁਪਦ ਗਾਇਨ

ਇਸ ਸੰਗੀਤ ਸੰਮੇਲਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਧਰੁਪਦ ਗਾਇਨ ਦੀ ਪਸੰਦ ਨੂੰ ਮੁਖ ਰਖ ਕੇ ਧਰੁਪਦ ਗਾਇਨ ਦੇ ਕਈ ਪ੍ਰੋਗਰਾਮ ਰਖੇ ਗਏ। ਸਭ ਤੋਂ ਪਹਿਲਾ ਧਰੁਪਦ ਸ੍ਰੀ ਹਰਭਜਨ ਸਿੰਘ, ਸ੍ਰੀ ਸੇਠ ਹਜ਼ੂਰ ਸਿੰਘ ਚੰਦ੍ਰਹਾਂਸ ਸ੍ਰੀ ਸੁਰਜੀਤ ਸਿੰਘ ਮਤੂ ਨੇ ਗਾਇਆ। ਸ੍ਰੀ ਮਹਾਰਾਜ ਜੀ ਅਤੇ ਭਾਈ ਨਿਹਾਲ ਸਿੰਘ ਤਬਲੇ ਤੇ ਪਖਾਵਜ ਦੇ ਬੋਲ ਵਜਾ ਰਹੇ ਸਨ ਗੁਰਦੇਵ ਸਿੰਘ ਤਾਰ ਸ਼ਹਿਨਾਈ ਨਾਲ ਸੰਗਤ ਕਰ ਰਹੇ ਸਨ।

ਧਰੁਪਦ ਰਾਗ ਕਲਿਆਣ ਵਿਚ ਸੀ ਅਤੇ ਸ਼ਬਦ ਸੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ

"ਗੁਨ ਨਾਦ ਧੁਨ ਆਨੰਦ ਬੇਦ
ਕਥਤ ਸੁਨਤ ਮੁਨਿ ਜਨਾਂ ਮਿਲ ਸੰਤ ਮੰਡਲੀ"

ਪੁਰਾਤਨ ਗਾਇਕੀ ਦਾ ਵਧੀਆ ਅਤੇ ਸੁੰਦਰ ਨਮੂਨਾ ਪੇਸ਼ ਕੀਤਾ ਗਿਆ ਜਿਸ ਨੂੰ ਸਮਹੂ ਸੰਗੀਤ ਵਿਦਵਾਨਾਂ ਨੇ ਸਰਾਹਿਆ। ਸ਼ਰਾਫਤ ਹੁਸੈਨ ਵਰਗੇ ਕਲਾਕਾਰ ਨੇ ਪਿਛੋਂ ਕਿਹਾ ਕਿ ਇਸ ਗਾਇਨ ਦੀ ਏਡੀ ਆੜੀ ਲੈ ਸੀ ਕਿ ਉਹ ਕਿੰਨਾ ਚਿਰ ਤੱਕ ਇਹ ਸਮਝ ਹੀ ਨਹੀਂ ਸਕੇ ਕਿ ਚਾਰ ਤਾਲ ਵਜ ਰਿਹਾ ਹੈ (ਸਟੇਜ ਤੋਂ ਤਾਲ ਅਨਾਊਂਸ ਨਹੀਂ ਸੀ ਕੀਤਾ ਗਿਆ)

ਇਸ ਧਰੁਪਦ ਤੋਂ ਪਿਛੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਦੂਸਰਾ ਧਰੁਪਦ ਗਾਇਆ ਭਾਈ ਨਿਹਾਲ ਸਿੰਘ ਜੀ ਨੇ ਤਬਲਾ ਵਜਾਇਆ।

ਧਰੁਪਦ ਰਾਗ ਜੈ ਜੈ ਵੰਤੀ ਬਲਾਵਲ ਵਿਚ ਸੀ ਸ਼ਬਦ ਦਸ਼ਮੇਸ਼ ਜੀ ਦਾ ਸੀ ਜਿਸ ਦੇ ਬੋਲ ਸਨ।

ਫੂਲ ਰਹੇ ਸਿਗਰੇ ਬ੍ਰਿਜ ਕੇ ਤਰ ਫੂਲਲਤਾ ਤਿਨੇ
ਸੋ ਲਪਟਾਈ।
ਫੂਲ ਰਹੇ ਸਰ ਸਾਰਸ ਸੁੰਦਰ ਸੋਭ ਸਮੂਹ ਬਢੀ
ਅਧਿਕਾਈ।
ਚੇਤ ਚੜਿਓ ਸੁਕ ਸੁੰਦਰ ਕੋਕਿਲ ਕਾ ਜੁਤ ਕੰਤ
ਬਿਨਾ ਨਾ ਸੁਹਾਈ।
ਦਾਸੀ ਕੇ ਸੰਗ ਰਹਿਓ ਗਹਿਰੋ ਟਸਕਯੋ ਨ ਹੀਓ
ਕਸਕਯੋ ਨ ਕਸਾਈ।

ਇਸ ਸੁੰਦਰ ਧਰੁਪਦ ਗਾਇਨ ਨੇ ਸਾਰੇ ਵਾਯੂ ਮੰਡਲ ਵਿਚ ਵਿਸਮਾਦੀ ਰਸ ਘੋਲ ਦਿਤਾ ਅਤੇ ਸਰੋਤੇ ਹਰ ਇਕ ਬੋਲ ਸੁਰ ਅਤੇ ਥਾਪ ਨੂੰ ਬੜੀ ਦਿਲਚਸਪੀ ਨਾਲ ਸੁਣ ਰਹੇ ਸਨ।

## ਧਰਮਬੀਰ

ਧਰੁਪਦ ਗਾਇਨ ਉਪਰੰਤ ਅਮ੍ਰਿਤਸਰ ਦੇ ਨੌਜੁਆਨ ਅਤੇ ਹੋਣਹਾਰ ਕਲਾਕਾਰ ਧਰਮਬੀਰ ਸਿੰਘ ਨੇ ਸਤਾਰ ਉਪਰ ਰਾਗ ਦਰਬਾਰੀ ਵਿਚ ਅਲਾਪ ਜੋੜ ਝਾਲਾ ਵਿਲੰਭਤ ਅਤੇ ਦਰੁਤ ਗਤ ਤੀਨ ਤਾਲ ਵਿਚ ਪੇਸ਼ ਕੀਤੇ ਤਬਲੇ ਤੇ ਸੰਗਤ ਸ: ਅਵਤਾਰ ਸਿੰਘ ਕਰ ਰਹੇ ਸਨ ਬਹੁਤ ਸੁੰਦਰ ਸਤਾਰ ਧਰਮਵੀਰ ਨੇ ਪੇਸ਼ ਕੀਤਾ ਅਤੇ ਦਰਸਾ ਦਿਤਾ ਕਿ ਨਾਮਧਾਰੀ ਨੌਜੁਆਨ ਹੁਣ ਏਸ ਕਲਾ ਵਿਚ ਤਿੜੀਆਂ ਉਲਾਂਘਾਂ ਪੁਟ ਰਹੇ ਹਨ।

## ਉਸਤਾਦ ਅਮਜਦ ਅਲੀ ਖਾਂ

ਭਾਰਤ ਦੇ ਸਰਵ ਸਰੇਸ਼ਟ ਸਰੋਦ ਵਾਦਕ ਸੁਰਗਵਾਸੀ ਪਦਮ ਭੂਸ਼ਨ ਉਸਤਾਦ ਹਾਫਿਜ਼ ਅਲੀ ਖਾਂ ਦੇ ਹੋਣਹਾਰ ਸਪੁਤਰ ਉਸਤਾਦ ਅਮਜਦ ਅਲੀ ਖਾਂ ਤੋਂ ਸਾਰਾ ਭਾਰਤ ਵਾਕਿਫ ਹੈ। ਇਸ ਵੇਲੇ ਆਪ ੨੭ ਸਾਲ ਦੀ ਭਰ ਜੁਆਨੀ ਦੀ ਉਮਰ ਵਿਚ ਹਨ ਗੁਰੂ ਘਰ ਨਾਲ ਆਪ ਦਾ ਬਹੁਤ ਪ੍ਰੇਮ ਹੈ ਸਤਿਗੁਰੂ ਜੀ ਸਾਹਮਣੇ ਛੋਟੇ ਹੁੰਦਿਆਂ ਤੋਂ ਹੀ ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਰਹੇ ਹਨ ਅਤੇ ਸੰਨ ੧੯੬੯ ਦੇ ਲੁਧਿਆਣੇ ਹੋਲੇ ਸਮੇਂ ਵੀ ਆਪ ਨੇ ਪ੍ਰੋਗਰਾਮ ਪੇਸ਼ ਕੀਤਾ ਸੀ। ਆਪ ਦੇ ਵਡੇ ਵਡੇਰੇ ਪ੍ਰਸਿਧ ਸੰਗੀਤਕਾਰ ਰਹੇ ਹਨ ਦਰਅਸਲ ਰਬਾਬ ਵਿਚ ਵਾਧਾ ਕਰਕੇ ਅਜ ਕਲ ਦੇ ਸਾਜ ਸਰੋਦ ਨੂੰ ਜਨਮ ਦੇਣ ਵਾਲੇ ਆਪ ਦੇ ਦਾਦਾ ਗੁਲਾਮ ਅਲੀ ਖਾਂ ਸਾਹਿਬ ਹੀ ਸਨ।

ਇਸ ਪ੍ਰੋਗਰਾਮ ਵਿਚ ਆਪ ਨੇ ਕਾਨੜਾ ਦੇ ਚਾਰ ਪ੍ਰਕਾਰ ਵਜਾਏ। ਉਹ ਇਹ ਸਨ

ਹਰੀ ਪ੍ਰਿਅ ਕਾਨੜਾ
ਸੁਗਰਈ ਕਾਨੜਾ
ਦਰਬਾਰੀ ਕਾਨੜਾ
ਅਤੇ ਸ਼ਾਹਾਨਾ

ਖਿਆਲ ਅੰਗ ਵਿਚ ਸਰੋਦ ਵਜਾਉਣਾ ਆਪ ਦੀ ਵਿਸ਼ੇਸ਼ਤਾ ਹੈ। ਤਬਲੇ ਤੇ ਇਨ੍ਹਾਂ ਦੀ ਸੰਗਤ ਸ੍ਰੀ ਗੋਪਾਲ ਬੈਨਰਜੀ ਕਰ ਰਹੇ ਸਨ ਸਰੋਤੇ ਵਜਦ ਵਿਚ ਝੂਮ ਰਹੇ ਸਨ। ਖਾਂ ਸਾਹਿਬ ਨੇ ਬੜੀ ਰੂਹ ਨਾਲ ਸਰੋਦ ਵਜਾਇਆ। ਕਾਨੜਾ ਉਪਰੰਤ ਸਰੋਤਿਆਂ ਦੀ ਫਰਮਾਇਸ਼ ਤੇ ਖਾਂ ਸਾਹਿਬ ਨੇ ਭੈਰਵੀ ਵਜਾਇਆ ਅਤੇ ਰਾਤ ਦੇ ਬਾਰਾਂ ਵਜੇ ਤਕ ਸੰਗੀਤ ਦੀ ਇਹ ਗੰਗਾ ਵਹਿੰਦੀ ਰਹੀ—



ਸਰੋਦ ਦੇ ਇਸ ਪ੍ਰੋਗਰਾਮ ਨਾਲ ਪਹਿਲੀ ਸਭਾ ਦੀ ਸਮਾਪਤੀ ਹੋਈ—

## ਦੂਸਰੀ ਸਭਾ

### ਅਮਰਜੀਤ—ਬਲਬੀਰ

ਇਕ ਅਪ੍ਰੈਲ ਐਤਵਾਰ ਸਵੇਰੇ ਸਾਢੇ ਅੱਠ ਵਜੇ ਇਸ ਸੰਗੀਤ ਮਹਾਂ ਸਮੇਲਨ ਦੀ ਦੂਸਰੀ ਸਭਾ ਆਯੋਜਤ ਹੋਈ। ਸਰੋਤਿਆ ਦਾ ਸੁਆਗਤ ਕੀਤਾ ਗਿਆ ਅਤੇ ਸਭਾ ਵਿਚ ਹੋਣ ਵਾਲੇ ਕਾਰਜਕ੍ਰਮ ਨੂੰ ਅਨਾਊਂਸ ਕੀਤਾ ਗਿਆ। ਸਭ ਤੋਂ ਪਹਿਲਾਂ ਜੰਮੂ ਤੋਂ ਆਏ ਦੋ ਨਾਮਧਾਰੀ ਬਾਲ ਕਲਾਕਾਰਾਂ ਨੇ ਵਾਇਲਨ ਅਤੇ ਤਬਲੇ ਤੇ ਯੁਗਲਬੰਦੀ ਪੇਸ਼ ਕੀਤੀ। ਵਾਇਲਿਨ ਵਾਦਕ ਸਨ ਕਾਕਾ ਅਮਰਜੀਤ ਸਿੰਘ ਅਤੇ ਤਬਲਾ ਵਾਦਕ ਬਲਬੀਰ ਸਿੰਘ ਇਨ੍ਹਾਂ ਦੀ ਉਮਰ ੧੨ ਸਾਲ ਅਤੇ ੧੦ ਸਾਲ ਸੀ ਅਮਰਜੀਤ ਸਿੰਘ ਨੇ ਵਾਇਲਿਨ ਦੀ ਸਿਖਿਆ ਆਪਣੇ ਪਿਤਾ ਸ੍ਰ. ਪ੍ਰੀਤਮ ਸਿੰਘ ਜੀ ਪਾਸੋਂ ਲਈ ਹੈ ਬਲਬੀਰ ਸਿੰਘ ਨੇ ਤਬਲੇ ਦੀ ਸਿਖਿਆ ਪਹਿਲਾਂ ਜੰਮੂ ਦੇ ਸ੍ਰੀ ਸ਼ਾਹਿਦ ਹੁਸੈਨ ਪਾਸੋਂ ਅਤੇ ਉਪਰੰਤ ਆਪਣੇ ਪਿਤਾ

ਸ. ਪ੍ਰੀਤਮ ਪਾਸੋਂ ਹੀ ਲਈ। ਰਾਗ ਬਸੰਤ ਮੁਖਾਰੀ ਵਿਚ ਆਲਾਪ ਜੋੜ ਝਾਲਾ ਵਿਲੰਭਤ ਤੇ ਦਰੁਤ ਗਤਾਂ ਤਿੰਨ ਤਾਲ ਵਿਚ ਨਿਬਧ ਵਜਾਈਆਂ ਵਾਇਲਿਨ ਅਤੇ ਤਬਲੇ ਤੇ ਇਨ੍ਹਾਂ ਬਾਲ ਕਲਾਕਾਰਾਂ ਦੀ ਭਿੜੰਤ ਵੇਖਣ ਯੋਗ ਸੀ। ਉਤੋਂ ਨਾਮਧਾਰੀ ਪਹਿਰਾਵੇ ਨੇ ਹੋਰ ਹੀ ਫਬ ਬਣਾਈ ਹੋਈ ਸੀ।

## ਪ੍ਰੀਤਮ ਸਿੰਘ ਜੰਮੂ

ਇਨ੍ਹਾਂ ਪਿਛੋਂ ਬਾਲ ਕਲਾਕਾਰਾਂ ਦੇ ਪਿਤਾ ਸ੍ਰੀ ਪ੍ਰੀਤਮ ਸਿੰਘ ਜੀ ਸੰਗੀਤ ਕੰਪੋਜ਼ਰ ਰੇਡੀਓ ਕਸ਼ਮੀਰ ਜੰਮੂ ਨੇ ਵਾਇਲਨ ਤੇ ਰਾਗ ਅਹੀਰ ਭੈਰਵ ਪੇਸ਼ ਕੀਤਾ। ਆਪ ਪਰਸਿਧ ਫਿਲਮ ਸੰਗੀਤ ਨਿਰਦੇਸ਼ਕ ਮਨੋਹਰ ਲਾਲ ਸੋਨਕ ਦੇ ਸ਼ਾਗਿਰਦ ਹਨ। ਜੰਮੂ ਸੰਗੀਤ ਸਮਾਰੋਹ ਸਮੇਂ ਆਪ ਨੇ ਭਜਨ ਪੁਛਿਆ ਸੀ ਅਤੇ ਹੁਣ ਆਪ ਪੂਰੇ ਨਾਮਧਾਰੀ ਪਹਿਰਾਵੇ ਵਿਚ ਸਟੇਜ ਤੇ ਸਸ਼ੋਭਤ ਸਨ। ਇਨ੍ਹਾਂ ਨੇ ਬਹੁਤ ਸੁਰ ਵਿਚ ਰਾਗ ਦਾ ਸਰੂਪ ਬਣਾਇਆ ਤਬਲੇ ਤੇ ਸ. ਅਵਤਾਰ ਸਿੰਘ ਜੀ ਨੇ ਬਹੁਤ ਕੁਸ਼ਲਤਾ ਨਾਲ ਸਾਥ ਦਿਤਾ। ਵਾਇਲਨ ਦੀਆਂ ਦੋਹਾਂ ਆਈਟਮਾਂ ਨੇ ਅੱਜ ਦੀ ਸਭਾ ਦਾ ਮੁੱਢ ਬਨ੍ਹ ਦਿਤਾ।

## ਵਚਿਤ੍ਰ ਵੀਨਾ

ਵਾਇਲਿਨ ਵਾਦਨ ਪਿਛੋਂ ਭਾਰਤ ਦੇ ਪ੍ਰਸਿਧ ਬੀਨ ਵਾਦਕ ਪੰਡਤ ਗੋਪਾਲ ਕ੍ਰਿਸ਼ਨ ਜੀ ਨੇ ਵਚਿਤ੍ਰ ਵੀਨਾ ਤੇ ਰਾਗ ਅਹੀਰੀ ਲਲਿਤ ਵਜਾਇਆ। ਤਬਲੇ ਤੇ ਸੰਗਤ ਪੰਡਤ ਪ੍ਰੇਮ ਵਲਭ ਜੀ ਨੇ ਕੀਤੀ। ਪੰਡਤ ਗੋਪਾਲ ਕ੍ਰਿਸ਼ਨ ਨੇ ਸੰਗੀਤ ਦੀ ਸਿਖਿਆ ਆਪਣੇ ਸਵਰਗੀ ਪਿਤਾ ਪੰਡਤ ਨੰਦ ਕਿਸ਼ੋਰ ਪਾਸੋਂ ਪ੍ਰਾਪਤ ਕੀਤੀ ਸੀ ਗਾਇਨ ਦੀ ਸਿਖਿਆ ਪੰਡਤ ਖੂਬ ਚੰਦ ਜੀ ਗਵਾਲੀਅਰ ਵਾਲਿਆਂ ਪਾਸੋਂ ਪ੍ਰਾਪਤ ਕੀਤੀ ਪੰਡਤ ਰਵੀ ਸ਼ੰਕਰ ਜੀ ਤੋਂ ਵੀ ਆਪ ਨੇ ਸਿਖਿਆ ਲਈ ਅਤੇ ਭਾਰਤ ਵਿਚ ਅਨੇਕਾਂ ਕਾਨਫਰੰਸਾਂ ਅਤੇ ਰੇਡੀਓ ਸੰਗੀਤ ਸੰਮੇਲਨਾਂ ਤੇ ਨੈਸ਼ਨਲ ਪ੍ਰੋਗਰਾਮਾਂ ਵਿਚ ਇਨ੍ਹਾਂ ਆਪਣੀ ਕਲਾ ਦੇ ਜੌਹਰ ਵਖਾਏ ਹੋਏ ਹਨ। ਰਾਗ ਅਹੀਰੀ ਲਲਿਤ, ਅਹੀਰ ਭੈਰਵ ਅਤੇ ਲਲਿਤ ਰਾਗ ਦਾ ਮਿਸ਼ਰਨ ਹੈ ਅਤੇ ਇਹ ਪੰਡਤ ਰਵੀ ਸ਼ੰਕਰ ਜੀ ਦੀ ਖਾਸ ਚੀਜ਼ ਹੈ। ਵਚਿਤ੍ਰ ਵੀਨਾ ਖਾਸਾ ਅਉਖਾ ਸਾਜ਼ ਹੈ। ਪੰਡਤ ਜੀ ਨੇ ਆਲਾਪ ਜੋੜ ਝਾਲਾ ਵਿਲੰਭਤ ਤੇ ਦਰੁਤ ਗਤ ਬਹੁਤ ਸੁਰ ਵਿਚ ਅਤੇ ਬੜੀ ਕੁਸ਼ਲਤਾ ਸਹਿਤ ਪੇਸ਼ ਕੀਤਾ—

## ਮਹਾਰਾਜ ਬੀਰ ਸਿੰਘ ਜੀ

ਵਚਿਤ੍ਰ ਵੀਨਾ ਪਿਛੋਂ ਸ੍ਰੀ ਮਹਾਰਾਜ ਬੀਰ ਸਿਘ, ਸ੍ਰੀ ਹਰਭਜਨ ਸਿੰਘ, ਸੁਰਜੀਤ ਸਿੰਘ ਮਤ੍ਹ, ਸ੍ਰੀ ਚੰਦਰਹਾਂਸ ਜੀ ਤੇ ਭਾਈ ਨਿਹਾਲ ਸਿੰਘ ਜੀ ਨੇ ਧਰੁਪਦ ਵਿਚ ਦੋ ਰਚਨਾਵਾਂ ਦਾ ਗਾਇਨ ਕੀਤਾ। ਪਹਿਲਾ ਸੀ ਰਾਗ ਗੂਜਰੀ ਤਾਲ ਤੇਵਰਾ ਵਿਚ ਨਿਬਧ ਰਚਨਾ ਜਿਸਨੂੰ ਪੰਜਾਬ ਵਿਚ 'ਗੀਤ' ਨਾਮ ਕਰਕੇ ਵੀ ਜਾਣਿਆ ਜਾਂਦਾ ਹੈ ਅਤੇ ਸ਼ਬਦ ਦੇ ਬੋਲ ਸਨ,

"ਕਬ ਲਾਗੈ ਮਸਤਕਿ ਚਰਨਨ ਰਜ
ਦਰਸ ਦਇਆਲ ਦ੍ਰਿਗਨ ਕਬ ਦੇਖਉ
ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨ
ਕਬ ਰਸਨਾ ਖੇਨਤੀ ਬਿਸੇਖਉ
ਕਬ ਕਰ ਕਰਉ ਡੰਡਉਤ ਬੰਦਨਾ
ਪਰਾਨ ਪਰ ਕ੍ਰਮਾਦਿ ਪੁਨ ਰੇਖਉ
ਪ੍ਰੇਮ ਭਗਤਿ ਪ੍ਰਤਛਿ ਪ੍ਰਾਨ ਪਤਿ
ਗਯਾਨ ਧਿਆਨ ਜੀਵਨ ਪਦ ਲੇਖਉ"

ਇਸ ਉਪਰੰਤ ਭਾਈ ਗੁਰਦਾਸ ਦੀ ਰਚਨਾ

"ਖਾਂਡ ਖਾਂਡ ਕਹੈ ਜੀਭਾ ਮੀਠੋ ਨਾ ਆਵੈ ਸ੍ਵਾਦ
ਅਗਨ ਅਗਨ ਕਹੈ ਕੋਉ ਸੀਤ ਨਾ ਬਿਨਾਸ ਹੈ"

ਰਾਗ ਲਲਿਤ ਪੰਚਮ ਚਾਰ ਤਾਲ (ਇਕ ਤਾਲਾ ਵਿਲੰਭਤ) ਵਿਚ ਉਚਾਰਨ ਕੀਤਾ। ਇਸ ਸ਼ਬਦ ਗਾਇਨ ਦੀਆਂ ਧੁਨਾਂ ਨੇ ਸਮੁਚੇ ਵਾਤਾਵਰਨ ਨੂੰ ਸਾਤਵਕ ਅਤੇ ਸ਼ਰਧਾ ਭਰਪੂਰ ਬਣਾ ਦਿਤਾ। ਕੇਵਲ ਦਸ ਮਿੰਟ ਵਾਸਤੇ ਸੰਗੀਤ ਦੇ ਕਾਰਜਕਰਮ ਨੂੰ ਠਹਿਰਾਇਆ ਗਿਆ ਤਾਂ ਕਿ ਸਰੋਤੇ ਬਾਹਰੋਂ ਹੋ ਆਉਣ ਤੇ ਬਾਅਦ ਵਿਚ ਪੰਡਤ ਜਸ ਰਾਜ ਜੀ ਦਾ ਗਾਇਨ ਧਿਆਨ ਨਾਲ ਸੁਣ ਸਕਣ।

## ਪੰਡਿਤ ਜੱਸ ਰਾਜ

ਸੁਰਗਵਾਸੀ ਸ੍ਰੀ ਮੋਤੀ ਰਾਮ ਜੀ ਦੇ ਸਪੁਤਰ ਅਤੇ ਆਪਣੇ ਵਡੇ ਭਰਾ ਪੰ: ਮਨੀ ਰਾਮ ਜੀ ਦੇ ਸਿਖ ਪੰਡਤ ਜੱਸ ਰਾਜ ਅਜ ਕਲ ਦੇ ਸਮੇਂ ਦੇ ਖਿਆਲ ਗਾਇਕਾਂ ਵਿਚੋਂ ਸਭ ਤੋਂ ਜ਼ਿਆਦਾ ਲੋਕ ਪ੍ਰੀਅ ਹਨ। ਆਪਦਾ ਗਲਾ ਬਹੁਤ ਸੁਰੀਲਾ ਅਤੇ ਮਧੁਰ ਹੈ। ਆਪਦਾ ਰਾਗ ਪੇਸ਼ ਕਰਨ ਦਾ ਢੰਗ ਅਤੇ ਕਲਪਨਾ ਬਹੁਤ ਹੀ ਸੁੰਦਰ ਅਤੇ ਆਕ੍ਰਸ਼ਕ ਹੁੰਦੇ ਹਨ। ਆਪ ਦੇ ਗਾਣੇ ਵਿਚ ਰਾਗ ਅਤੇ ਸੁਰਾਂ ਦੀ ਸ਼ੁਧਤਾ ਨਾਲ ਰਸ ਵੀ ਐਨਾ ਹੁੰਦਾ ਕਿ ਸਾਧਾਰਨ ਸ੍ਰੋਤਾ ਵੀ ਵਿਸਮਾਦੀ ਹੋ ਜਾਂਦਾ ਹੈ।

ਆਪ ਨੇ ਸ਼ੁਰੂ ਵਿਚ ਰਾਗ ਟੋਡੀ ਗਾਇਆ। ਵਿਲੰਭਤ ਖਿਆਲ ਏਕ ਤਾਲ ਵਿਚ ਸੀ ਅਤੇ ਬੋਲ ਸਨ

''ਅਭ ਘਰ ਅਈਓ ਸਜਨ ਤੁਮ ਪਿਆਰੇ''

ਅਤੇ ਛੋਟਾ ਖਿਆਲ ਤੀਨ ਤਾਲ ਵਿਚ ਨਿਬਧ ਸੀ ਜਿਸਦੇ ਬੋਲ ਸਨ ''ਅਲਾਹ ਜਾਣੇ ਅਲਾਹ ਜਾਣੇ''

ਹਾਰਮੋਨੀਅਮ ਤੇ ਸੰਗਤ ਸ੍ਰੀ ਅੱਪਾ ਜਲਗਾਓਕਰ ਬੜੀ ਕੁਸ਼ਲਤਾ ਨਾਲ ਕਰ ਰਹੇ ਸਨ ਅਤੇ ਤਬਲੇ ਤੇ ਸ੍ਰੀ ਪ੍ਰੇਮ ਵਲਭ ਜੀ ਸਾਥ ਦੇ ਰਹੇ ਸਨ। ਪੰਡਤ ਜੀ ਨੇ ਰਾਗ ਟੋੜੀ ਨੂੰ ਏਡੀ ਯੋਗਤਾ ਨਾਲ ਗਾਇਆ ਕਿ ਸਰੋਤੇ ਝੂਮ ਝੂਮ ਕੇ ਦਾਦ ਦੇ ਰਹੇ ਸਨ ਅਤੇ ਪੰਡਤ ਜੀ ਆਪ ਖੁਦ ਰਾਗ ਗਾਇਨ ਵਿਚ ਪੂਰੀ ਤਰ੍ਹਾਂ ਮਸਤ ਸਨ। ਸਾਰਾ ਵਾਤਾਵਰਨ ਹੀ ਵਿਸਮਾਦੀ ਸੀ। ਪੰਡਤ ਜਸ ਰਾਜ ਸਚ ਮੁਚ ਹੀ ਸੁਰ ਦੇ ਬਾਦਸ਼ਾਹ ਹਨ।

ਪੰਡਤ ਪ੍ਰੇਮ ਵਲਭ ਜੀ ਦੀ ਵੀ ਦਾਦ ਦੇਣੀ ਚਾਹੀਦੀ ਹੈ ਇਨ੍ਹਾਂ ਨੇ ਬਹੁਤ ਹੀ ਕਮਾਲ ਨਾਲ ਤਬਲਾ ਵਜਾਇਆ। ਪੂਰੀਆਂ ਗਿਣਤੀਆਂ ਮਿਣਤੀਆਂਨਾਲ ਦੇਖਿਆ ਗਿਆ ਪੰਡਤਜੀ ਦੇ ਤਬਲੇ ਵਿਚ ਜ਼ਰਾ ਫਰਕ ਨਾ ਆਇਆ। ਟੋਡੀ ਉਪਰੰਤ ਪੰਡਤ ਜਸ ਰਾਜ ਜੀ ਨੇ ਭੈਰਵੀ ਗਾਇਆ ਜਿਸ ਨੇ ਹੋਰ ਵੀ ਅਨੰਦਮਈ ਵਾਤਾਵਰਨ ਪੈਦਾ ਕਰ ਦਿਤਾ। ਪੰਡਤ ਜੱਸ ਰਾਜ ਜੀ ਦੇ ਗਾਇਨ ਦੇ ਨਾਲ ਹੀ ਦੂਸਰੀ ਸਭਾ ਦੀ ਸਮਾਪਤੀ ਹੋ ਗਈ।



## ਤੀਸਰੀ ਸਭਾ

### ਹਰਭਜਨ ਸਿੰਘ—ਚੰਦ੍ਰਹਾਂਸ

ਤੀਸਰਾ ਸਭਾ ਦਾ ਸ੍ਰੀ ਗਣੇਸ਼ ਧਰੁਪਦ ਵਿਚ ਸ਼ਬਦ ਗਾਇਣ ਨਾਲ ਹੋਇਆ। ਕਲਾਕਾਰ ਸਨ ਸੰਤ ਹਰਭਜਨ ਸਿੰਘ, ਸੁਰਜੀਤ ਸਿੰਘ ਮੱਤੂ ਸੇਠ ਚੰਦ੍ਰਹਾਸ, ਮਹਾਰਾਜ ਜੀ (ਪਖਾਵਜ) ਅਤੇ ਭਾਈ ਨਿਹਾਲ ਸਿੰਘ (ਪਖਾਵਜ)।

ਰਾਗ ਹਮੀਰ ਖਟ ਤਾਲ ੧੮ ਮਾਤ੍ਰਾ ਵਿਚ ਇਹ ਧਰੁਪਦ ਗਾਇਆ ਗਿਆ ਅਤੇ ਸ਼ਬਦ ਸੀ ਮਹਲੇ ੯ ਦਾ।

ਨਰ ਅਚੇਤ ਪਾਪ ਤੇ ਡਰੁ ਰੇ
ਦੀਨ ਦਇਆਲ ਸਗਲ ਭੈ ਭੰਜਨ
ਸਰਨ ਤਾਹਿ ਤੁਮ ਪਰੁ ਰੇ
ਵੇਦ ਪੁਰਾਨ ਜਾਸ ਗੁਨ ਗਾਵਤ,
ਤਾ ਕੋ ਨਾਮੁ ਹੀਐ ਮੋ ਧਰੁ ਰੇ
ਪਾਵਨ ਨਾਮੁ ਜਗਤ ਮੈ ਹਰਿ ਕੋ,
ਸਿਮਰਿ ਸਿਮਰਿ ਕਸਮਲ ਸਭ ਹਰੁ ਰੇ
ਮਾਨਸ ਦੇਹ ਬਹੁਰਿ ਨਹੀਂ ਪਾਵੈ,
ਕਛੂ ਉਪਾਵ ਮੁਕਤਿ ਕਾ ਕਰੁ ਰੇ
ਨਾਨਕ ਕਹਿਤ ਗਾਇ ਕਰੁਣਾ ਮੈ
ਭਵ ਸਾਗਰ ਤੇ ਪਾਰ ਉਤਰੁ ਰੇ ॥

ਜਿਓਂ ਜਿਓਂ ਵਡੇ ਵਡੇ ਕਲਾਕਾਰਾਂ ਨੂੰ ਪਤਾ ਲਗਦਾ ਗਿਆ ਕਿ ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਗਾਉਂਦੇ ਵਜਾਉਂਦੇ ਹਨ ਤਿਉਂ ਤਿਓਂ ਹੀ ਉਹ ਬੜੀ ਉਤਸੁਕਤਾ ਨਾਲ ਇਹਨਾਂ ਦਾ ਗਾਇਨ ਸੁਨਣ ਆਉਣ ਲਗੇ ਅਤੇ ਅਜ ਸ਼ਾਮ ਦੀ ਸਭਾ ਵਿਚ ਤਾਂ ਸਭ ਕਲਾਕਾਰ ਹੁਮ ਹੁਮਾ ਕੇ ਪੁਜੇ ਹੋਏ ਸਨ ਅਤੇ ਹਾਲ ਖਚਾ ਖਚ ਭਰਿਆ ਹੋਇਆ ਸੀ।

### ਸ਼ਹਿਨਾਈ ਵਾਦਨ

ਹੁਣ ਮਧੁਰ ਸ਼ਹਿਨਾਈ ਵਾਦਨ ਦਾ ਪਰੋਗਰਾਮ ਸੀ ਅਤੇ ਸ਼ਹਿਨਾਈ ਵਾਦਕ ਸਨ ਮਸ਼ਹੂਰ ਕਲਾਕਾਰ ਸ੍ਰੀ ਅਨੰਤ ਲਾਲ ਅਤੇ ਉਹਨਾਂ ਦੇ ਸਾਥੀ।

ਸ੍ਰੀ ਅਨੰਤ ਲਾਲ ਜੀ ਦਿਲੀ ਰੇਡੀਓ ਦੇ ਨੈਸ਼ਨਲ ਆਰਕੈਸਟਰਾ ਦੇ ਮਸ਼ਹੂਰ ਕਲਾਕਾਰ ਹਨ ਅਤੇ ਸ਼ਹਿਨਾਈ ਵਜਾਉਣ ਦੇ ਪਰੋਗਰਾਮ ਭਾਰਤ ਦੀਆਂ ਵਡੀਆਂ ਵਡੀਆਂ ਕਾਨਫਰੰਸਾਂ ਤੋਂ ਇਲਾਵਾ ਵਿਦੇਸ਼ਾਂ ਵਿਚ ਵੀ ਕਰ ਚੁਕੇ ਹਨ। ਆਰੰਭਕ ਸਿਖਿਆ ਆਪਣੇ ਪਿਤਾ ਸਵਰਗਵਾਸੀ ਸ੍ਰੀ ਮਿਠਾਈ

ਲਾਲ ਤੋਂ ਪ੍ਰਾਪਤ ਕੀਤੀ ਅਤੇ ਪਿਛੋਂ ਆਪਣੇ ਹੀ ਭਰਾ ਸ੍ਰੀ ਰਘੁਨਾਥ ਪ੍ਰਸੰਨ ਅਤੇ ਬਨਾਰਸ ਦੇ ਪ੍ਰਸਿਧ ਗਾਇਕ ਮਹਾਂਦੇਓ ਮਿਸਰ ਤੋਂ ਪ੍ਰਾਪਤ ਕੀਤੀ।

ਇਹਨਾਂ ਸਭ ਤੋਂ ਪਹਿਲਾਂ ਰਾਗ ਮਧੁਵੰਤੀ ਵਜਾਇਆ। ਵਿਲੰਭਤ ਦੀ ਬੰਦਸ਼ ਏਕ ਤਾਲ ਵਿਚ ਅਤੇ ਦਰੁਤ ਦੀ ਬੰਦਸ਼ ਤਿੰਨ ਤਾਲ ਵਿਚ ਨਿਬਧ ਸੀ, ਮਧੁਵੰਤੀ ਪਿਛੋਂ ਉਹਨਾਂ ਸ਼ਹਿਨਾਈ ਤੇ ਇਕ ਪੂਰਬੀ ਧੁਨ ਪੇਸ਼ ਕੀਤੀ—

## ਸ: ਮਹਿੰਦਰ ਸਿੰਘ ਅੰਮ੍ਰਿਤਸਰ

ਸ਼ਹਿਨਾਈ ਉਪਰੰਤ ਠੁਮਰੀ ਗਾਇਨ ਵਿਚ ਰਾਸ਼ਟਰਪਤੀ ਪਾਸੋਂ ੧੯੫੫ ਵਿਚ ਗੋਲਡ ਮੈਡਲ ਪ੍ਰਾਪਤ ਕਰਨ ਵਾਲੇ ਅਤੇ ਦੋ ਸਾਲ ਪਹਿਲੇ ਬੰਬਈ ਵਿਚ ਲਤਾ ਮੰਗੇਸ਼ਕਰ ਪਾਸੋਂ "ਕੱਲ ਕੇ ਕਲਾਕਾਰ' ਵਿਚ ਭਾਗ ਲੈਣ ਉਪਰੰਤ ਸੁਰ ਮਨੀ ਦੀ ਉਪਾਧੀ ਪ੍ਰਾਪਤ ਕਰਨ ਵਾਲੇ ਸ: ਮਹਿੰਦਰ ਸਿੰਘ ਜੀ ਸੰਪੂਰਨ ਨਾਮਧਾਰੀ ਪਹਿਰਾਵੇ ਦੀ ਫਬ ਵਿਚ ਸਟੇਜ ਤੇ ਆਏ। ਏਹਨਾਂ ਦੇ ਸਿਖਿਆ ਗੁਰੂ ਹਨ ਸ: ਭਗਤ ਸਿੰਘ ਸਾਂਗੜਾ, ਸਵਰਗਵਾਸੀ ਪੰਡਤ ਹੁਸਨ ਲਾਲ ਤੇ ਸ੍ਰੀ ਦਲੀਪ ਚੰਦਰ ਬੇਦੀ, ਇਹਨਾਂ ਨੇ ਪਹਿਲਾਂ ਰਾਗ ਮਦ ਕੋਸ ਗਾ ਕੇ ਸੁਣਾਇਆ। ਬੜਾ ਖਿਆਲ ਏਕ ਤਾਲ ਵਿਚ ਅਤੇ ਛੋਟਾ ਖਿਆਲ ਤੀਨ ਤਾਲ ਵਿਚ ਨਿਬਧ ਸੀ ਅਤੇ ਬੋਲ ਸਨ।

ਬਾਲਮਾ ਨਹੀਂ ਆਏ
ਮਨ ਮੇਂ ਮੋਹੇ ਹੂਕ ਉਠਤ ਹੈ

## ਸ੍ਰੀ ਗੁਰਦੇਵ ਸਿੰਘ

ਸ: ਮਹਿੰਦਰ ਸਿੰਘ ਪਿਛੋਂ ਨਾਮਧਾਰੀ ਪੰਥ ਦੇ ਹੋਣ-ਹਾਰ ਕਲਾਕਾਰ ਸ੍ਰੀ ਗੁਰਦੇਵ ਸਿੰਘ ਦਾ ਸਰੋਦ ਵਾਦਨ ਹੋਇਆ। ਸੰਗੀਤ ਦੀ ਆਰੰਭਕ ਸਿਖਿਆ ਨਾਮਧਾਰੀ ਸੰਗੀਤ ਵਿਦਿਆਲੇ ਸ੍ਰੀ ਜੀਵਨ ਨਗਰ ਤੋਂ ਪ੍ਰਾਪਤ ਕੀਤੀ। ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਪੰਡਤ ਮਹਾਂਦੇਵ ਕਥਕ ਤੋਂ ਤੋਂ ਧਰੁਵਪਦ ਗਾਉਣ ਦੀ ਸਿਖਿਆ ਲਈ। ਸ: ਪਿਆਰਾ ਸਿੰਘ ਤੋਂ ਦਿਲਰੁਬਾ ਅਤੇ ਤਾਰ ਸ਼ਹਿਨਾਈ ਵਜਾਉਣਾ ਸਿਖਿਆ, ਅਜਕੱਲ ਉਸਤਾਦ ਅਮਜਦ ਅਲੀ ਖਾਂ ਪਾਸੋਂ ਸਰੋਦ ਵਜਾਉਣਾ ਸਿਖ ਰਹੇ ਹਨ ਅਤੇ ਭਾਰਤ ਸਰਕਾਰ ਦੇ ਸੌਂਗ ਐਂਡ ਡਰਾਮਾ ਡਵੀਯਨ ਵਿਚ ਕੰਮ ਕਰ ਰਹੇ ਹਨ।

ਸ੍ਰੀ ਗੁਰਦੇਵ ਸਿੰਘ ਜੀ ਨੇ ਰਾਗ ਰਾਗੇਸ਼ਵਰੀ ਵਿਚ ਮਧ ਲੈਅ ਦੀ ਗਤ ਅਤੇ ਰਜ਼ਾਖਾਨੀ ਗਤ ਵਜਾਈ। ਦੋਵੇਂ ਬੰਦਸ਼ਾਂ ਤੀਨ ਤਾਲ ਵਿਚ ਸਨ ਅਤੇ ਤਬਲੇ ਤੇ ਸਾਥ ਦਿਤਾ ਸ੍ਰੀ ਗਲੈਡਵਿਨ ਚਾਹਲਸ ਨੇ ਜੋ ਸ੍ਰੀ ਲਤੀਫ ਅਹਿਮਦ ਦੇ ਸ਼ਾਗਿਰਦ ਹਨ।

## ਪੰਡਤ ਸੀਆ ਰਾਮ ਤਿਵਾੜੀ

ਪਦਮ ਸ਼੍ਰੀ ਪੰਡਤ ਸੀਆ ਰਾਮ ਤਿਵਾੜੀ ਭਾਰਤ ਦੇ ਪ੍ਰਤੀਨਿਧੀ ਧਰੁਪਦ ਗਾਇਕਾਂ ਵਿਚੋਂ ਹਨ। ਧਰੁਪਦ ਧਮਾਰ ਦੀ ਸਿਖਸ਼ਾ ਆਪਨੇ ਦਰਭੰਗਾ ਘਰਾਨੇ ਦੇ ਆਪਣੇ ਨਾਨਾ ਪੰਡਤ ਵਿਸ਼ਨੂੰ ਦੇਓ ਪਾਠਕ ਤੋਂ ਪ੍ਰਾਪਤ ਕੀਤੀ ਅਤੇ ਠੁਮਰੀ ਗਾਇਣ ਦੀ ਸਿਖਿਆ ਗਯਾ ਘਰਾਨੇ ਦੇ ਅਪਣੇ ਪੂਜਯ ਪਿਤਾ ਸਵਰਗਵਾਸੀ ਬਲਦੇਵ ਤਿਵਾੜੀ ਪਾਸੋਂ ਲਈ। ਆਪ ਨੂੰ ਵਸ਼ੇਸ਼ ਕਰਕੇ ਧਰੁਪਦ ਗਾਇਕ ਹੋਣ ਦੇ ਨਾਤੇ ਹੀ ਇਸ ਕਾਨਫਰੰਸ ਵਿਚ ਸਦਿਆ ਗਿਆ ਸੀ।

ਗਾਣੇ ਵਿਚ ਇਹਨਾਂ ਦਾ ਸਾਥ ਇਹਨਾਂ ਦੇ ਸ਼ਾਗਿਰਦ ਸ੍ਰੀ ਦਨੇਸ਼ ਕੁਮਾਰ ਤਿਵਾੜੀ ਜੀ ਨੇ ਦਿਤਾ ਅਤੇ ਪਖਾਵਾਜ ਉਪਰ ਦਿਲੀ ਰੇਡੀਓ ਦੇ ਸ੍ਰੀ ਪੁਰਸ਼ੋਤਮ ਦਾਸ ਜੀ ਅਤੇ ਸਾਰੰਗੀ ਤੇ ਸ੍ਰੀ ਸਾਬਰੀ ਖਾਂ ਸਾਹਿਬ ਨੇ ਦਿਤਾ।

ਆਪ ਨੇ ਰਾਗ ਰਾਗੇਸ਼ਵਰੀ ਵਿਚ ਆਲਾਪ ਉਪਰੰਤ ਧਰੁਵਪਦ ਅਤੇ ਧਮਾਰ ਗਾ ਕੇ ਸੁਣਾਇਆ।

ਇਸ ਪਿਛੋਂ ਆਪ ਨੇ ਬਹੁਤ ਹੀ ਸੁੰਦਰ ਸ਼ਬਦ ਗਾਇਣ ਕੀਤਾ ਸ਼ਬਦ ਸੀ।

"ਸਾਧੋ ਮਨ ਕਾ ਮਾਨ ਤਿਆਗੋ"

ਤਿਵਾੜੀ ਜੀ ਨੇ ਬਹੁਤ ਜ਼ੋਰਦਾਰ ਗਾਣਾ ਗਾਇਆ ਅਤੇ ਗਿਣਤੀਆਂ ਮਿਣਤੀਆਂ ਤੇ ਬਿਲਕੁਲ ਪੂਰੇ ਉਤਰ ਰਹੇ ਸਨ। ਆਪ ਦੀ ਵਿਸ਼ੇਸ਼ਤਾ ਇਹ ਹੈ ਕਿ ਆਪ ਸੁਰਾਂ ਅਤੇ ਲੈਅ ਦੋਨਾਂ ਨੂੰ ਸਮਾਨ ਮਹਾਨਤਾ ਦਿੰਦੇ ਹਨ।

**ਨੋਟ :**—ਇਹ ਰਿਪੋਰਤਾਜ ਅਧੂਰੀ ਹੈ। ਕਾਨਫਰੰਸ ਵਿਚ ਉਸਤਾਦ ਵਲਾਇਤ ਹੁਸੈਨ ਖਾਂ ਸਾਹਿਬ ਦਾ ਯਾਦਗਾਰੀ ਸਿਤਾਰ ਵਾਦਨ ਵੀ ਹੋਇਆ ਸੀ ਉਹਨਾਂ ਨਾਲ ਤਬਲੇ ਤੇ ਪੰਡਿਤ ਕਿਸ਼ਨ ਮਹਾਰਾਜ ਸਨ।

# ਬੈਂਕੌਕ ਸੰਮੇਲਨ ਤੇ ਕੂਕੇ

—ਜਗਦੀਸ਼ ਸਿੰਘ

ਜੁਲਾਈ ਵਿਚ ਥਾਈਲੈਂਡ ਦੀ ਰਾਜਧਾਨੀ ਬੈਂਕੌਕ ਵਿਚ ਵਿਸ਼ਵ ਪੰਜਾਬੀ ਕਾਨਫਰੰਸ (ਤੀਸਰੀ) ਬਹੁਤ ਸੱਜ ਧੱਜ ਨਾਲ ਹੋਈ। ਇਸ ਕਾਨਫਰੰਸ ਦੇ ਚੇਅਰਮੈਨ ਭਾਰਤ ਦੇ ਕੇਂਦਰੀ ਮੰਤਰੀ ਸ: ਬੂਟਾ ਸਿੰਘ ਸਨ। ਨਾਮਧਾਰੀ ਦਰਬਾਰ ਦੇ ਜਨਰਲ ਸਕਤਰ ਅਤੇ ਰਾਜ ਸਭਾ ਦੇ ਮੈਂਬਰ ਸ: ਹਰਵਿੰਦਰ ਸਿੰਘ ਹੰਸਪਾਲ ਇਸ ਦੇ ਪ੍ਰਧਾਨ ਸਨ (ਅਤੇ ਹਨ) ਜਨਰਲ ਸਕਤਰ ਪ੍ਰਿੰ: ਗੁਰਚਰਨ ਸਿੰਘ ਪਟਿਆਲਾ ਵਾਲੇ, ਸਕਤਰ ਡਾਕਟਰ ਮਹੀਪ ਸਿੰਘ ਦਿੱਲੀ ਅਤੇ ਜਾਇੰਟ ਸਕਤਰ ਸ: ਹਰਭਜਨ ਸਿੰਘ ਰਤਨ।

ਕਾਨਫਰੰਸ ਤੋਂ ਪਹਿਲਾਂ ਸਾਡੇ ਕੁਝ ਦੋਸਤਾਂ ਨੇ ਕਿਹਾ ਕਿ ਤੁਸੀਂ ਕਾਨਫਰੰਸ ਕਰਵਾ ਰਹੇ ਹੋ। ਮੇਰੀ ਨਿਜੀ ਰਾਇ ਵਿਚ ਕੂਕਾ ਸਰਪ੍ਰਸਤੀ ਨਾਲ ਕੀਤੀ ਜਾ ਰਹੀ ਕਾਨਫਰੰਸ ਵਿਚ ਉਹਨਾ ਦਾ ਜਾਣਾ ਹੱਕ ਬਣਦਾ ਸੀ ਪਰ ਕਿਉਂਕਿ ਇਸ ਕਾਨਫਰੰਸ ਦੀ ਆਪਣੀ ਇਕ ਸੁਤੰਤਰ ਪ੍ਰਬੰਧਕ ਕਮੇਟੀ ਸੀ ਜੋ ਇਸ ਕਾਰਜ ਨੂੰ ਚਲਾ ਰਹੀ ਸੀ। ਭਾਵੇਂ ਇਸ ਦੇ ਪ੍ਰਧਾਨ ਇਕ ਨਾਮਧਾਰੀ ਸਿਖ ਸਨ ਪਰ ਇਹ ਕਮੇਟੀ ਕਿਸੇ ਵੀ ਸੂਰਤ ਵਿਚ ਨਾ ਤਾਂ ਨਾਮਧਾਰੀ ਸੰਸਥਾ ਵਜੋਂ ਕੰਮ ਕਰ ਰਹੀ ਸੀ ਅਤੇ ਨਾ ਹੀ ਨਾਮਧਾਰੀ ਲੇਖਕਾਂ ਦਾ ਇਸ ਦੇ ਕਿਸੇ ਕੰਮ ਵਿਚ ਦਖਲ ਸੀ। ਪ੍ਰਬੰਧਕ ਕਮੇਟੀ ਨੇ ਆਪਣੀ ਸੁਤੰਤਰ ਪਹੁੰਚ ਰਾਹੀਂ ਹੰਸਪਾਲ ਜੀ, ਸ: ਬੂਟਾ ਸਿੰਘ ਜੀ ਰਾਹੀਂ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਬੇਨਤੀ ਕੀਤੀ ਅਤੇ ਫਲਸਰੂਪ ਥਾਈਲੈਂਡ ਦੀ ਨਾਮਧਾਰੀ ਸੰਗਤ ਨੇ ਕਾਨਫਰੰਸ ਦੀ ਪ੍ਰਾਹੁਣਾਚਾਰੀ ਸਵੀਕਾਰੀ।

ਛੋਟੀਆਂ ਵੱਡੀਆਂ ਕਾਨਫਰੰਸਾਂ ਲਈ ਲੰਗਰ ਵਾਸਤੇ ਅਕਸਰ ਗੁਰਦੁਆਰਿਆਂ ਅਤੇ ਧਾਰਮਿਕ ਸੰਸਥਾਵਾਂ ਦੀ ਮਦਦ ਲਈ ਜਾਂਦੀ ਹੈ। ਕੇਂਦਰੀ ਲੇਖਕ ਸਭਾ ਦੇ ਸਮਾਗਮਾਂ ਵਾਸਤੇ ਕਈ ਵਾਰ ਦੁਆਬਾ, ਸ੍ਰੀ ਗੁਰੂ ਸਿੰਘ ਸਭਾ ਜਲੰਧਰ ਤੋਂ ਲੰਗਰ ਆਇਆ ਹੈ। ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸਿਲਵਰ ਜੁਬਲੀ ਸਮਾਗਮਾਂ ਸਮੇਂ ਨਾਮਧਾਰੀ ਦਰਬਾਰ ਸਮੇਤ ਧਾਰਮਕ ਸੰਸਥਾਵਾਂ ਤੋਂ ਆਰਥਿਕ ਸਹਿਯੋਗ ਲਿਆ ਗਿਆ ਅਤੇ ਪਹਿਲੀ ਵਿਸ਼ਵ ਪੰਜਾਬੀ ਕਾਨਫਰੰਸ ਜੋ ਬਰਤਾਨੀਆਂ ਵਿਚ ਹੋਈ ਉਸ ਵਿਚ ਨਾਮਧਾਰੀਆਂ ਸਮੇਤ ਗੁਰਆਂਇਆਂ ਦਾ ਬਹੁਤ ਸਹਿਯੋਗ ਸੀ। ਬੈਂਕੌਕ ਵਿਚ ਕਾਨਫਰੰਸ ਕਰਨ ਵਿਚ ਸਹਾਇਤਾ ਦੀ ਯਾਚਨਾ ਪਹਿਲਾਂ ਦੋ ਕੁ ਸਾਲ ਪਹਿਲਾਂ ਤਾਂ ਸ: ਪ੍ਰੀਤਮ ਸਿੰਘ ਪੀ. ਸੀ.ਐਸ. ਅਤੇ ਡਾ: ਜਸਬੀਰ ਸਿੰਘ ਆਹਲੂਵਾਲੀਆ ਅਤੇ ਦੇਰ ਬਾਅਦ ਹੁਣ ਵਾਲੀ ਕਮੇਟੀ ਨੇ ਨਾਮਧਾਰੀ ਦਰਬਾਰ ਅਗੇ ਕੀਤੀ। ਵਿਸ਼ਵ ਪੰਜਾਬੀ ਕਾਨਫਰੰਸ ਦੀ ਮੁਢਲੀ ਸੰਸਥਾ ਵਿਚ ਫੁਟ ਦੇ ਕਾਰਨ ਇਹਨਾਂ ਦੋਹਾਂ ਧਿਰਕਾਰਾਂ ਨੇ ਵਖਰੀਆਂ ਕਾਨਫਰੰਸਾਂ ਰਚੀਆਂ ਹਨ ਪਰ ਬੈਂਕੌਕ ਵਾਲੀ ਕਾਨਫਰੰਸ ਦੀ ਲੰਗਰ ਪਾਣੀ ਅਤੇ ਰਿਹਾਇਸ਼ ਦੀ ਸੇਵਾ ਬੈਂਕੌਕ ਦੇ ਨਾਮਧਾਰੀਆਂ ਨੇ ਸਵੀਕਾਰੀ। ਲੰਗਰਵੰਦ ਨੂੰ ਲੰਗਰ ਦੇਣਾ ਇਹ ਨਾਮਧਾਰੀ ਅਕੀਦੇ ਦਾ ਮੁੱਖ ਲੱਛਣ ਹੈ ਇਸ ਵਾਸਤੇ ਜੇ ਬੈਂਕੌਕ ਦੀ ਸੰਗਤ ਇਹ ਸੇਵਾ ਕਰ ਰਹੀ ਸੀ ਤਾਂ ਉਹ ਆਪਣੀ ਪਰੰਪਰਾ ਤੇ ਚਲ ਰਹੀ ਸੀ।

ਇਸ ਵਾਸਤੇ ਅਸੀਂ ਆਪਣੇ ਮਿਤਰਾਂ ਨੂੰ ੪੦ ਅਸ਼ੋਕ ਰੋਡ ਦਿੱਲੀ ਦਾ ਰਾਹ ਹੀ ਦਸਦੇ ਸਾਂ।

ਕਾਨਫਰੰਸ ਤੋਂ ਵਾਪਸ ਆਏ ਤਾਂ ਅਖਬਾਰਾਂ ਵਿਚ ਰੀਪੋਰਟਾਂ ਪੜ੍ਹ ਕੇ ਲੇਖਕ ਦੋਸਤਾਂ ਨੇ ਗਿਲਾ ਕੀਤਾ ਕਿ ਤੂੰ ਤਾਂ ਕਹਿੰਦਾ ਕੁਝ ਸੀ ਪਰ ਰਿਪੋਰਟਾਂ ਤਾਂ ਆਈਆਂ ਹਨ ਕਿ ਉਥੇ ਸਭ ਕੁਝ ਹੀ ਕੂਕਿਆਂ ਦਾ ਸੀ।

ਅਤੇ ਇਸ ਕਾਨਫਰੰਸ ਨੂੰ ਕਈਆਂ ਨੇ ਕੂਕਾ ਸੰਮੇਲਨ ਵੀ ਲਿਖਿਆ ਅਤੇ ਕਈਆਂ ਨੇ ਕੂਕਾ ਚਰਿਤਰ ਦੀ ਸਲਾਹੁਤਾ ਕੀਤੀ। ਇਕ ਵਿਸ਼ਾਲ ਆਯੋਜਨ ਦੀ ਵਿਆਪਕ ਪਬਲਿਸਿਟੀ ਵਿਚ ਕੂਕਿਆਂ ਦਾ ਨਾਮ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਆ ਰਿਹਾ ਹੈ।-

ਇਸ ਕਾਨਫਰੰਸ ਨੂੰ ਕੋਈ ਕੂਕਾ ਸੰਮੇਲਨ ਕਹੇ ਜਾਂ ਕੁਝ ਇਸ ਬਾਰੇ ਤਾਂ ਅਸੀ ਕੁਝ ਨਹੀਂ ਸਾਂ ਕਹਿਣਾ ਚਾਹੁੰਦੇ। ਅਸੀਂ ਰਿਪੋਰਟ ਪ੍ਰਕਾਸ਼ਤ ਕਰ ਦਿਤੀ ਸੀ। ਪਾਠਕਾਂ ਨੇ ਤੁਲਨਾਤਮਕ ਅਧਿਅਨ ਕਰ ਲਿਆ ਹੋਵੇਗਾ! ਪਰ ਕਿਉਂਕਿ ਕੁਝ ਰਿਪੋਰਟਾਂ ਵਿਚ ਤਥਾਂ ਦੀਆਂ ਗਲਤੀਆਂ ਹਨ ਅਤੇ ਕਈਆਂ ਨੇ ਸਤਿਗੁਰੂ

ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਬਾਰੇ ਵੀ ਟਿਪਣੀਆਂ ਕੀਤੀਆਂ ਹਨ ਇਸ ਵਾਸਤੇ ਸਹੀ ਗਲ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਨ ਵਾਸਤੇ ਇਹ ਸਤਰਾਂ ਲਿਖੀਆਂ ਜਾ ਰਹੀਆਂ ਹਨ।

ਸਾਡੇ ਮਿਤਰ ਡਾ: ਰਣਧੀਰ ਸਿੰਘ ਚੰਦ ਨੇ ਪੰਜਾਬੀ ਟ੍ਰਿਬਿਊਨ ਵਿਚ ਲਿਖਿਆ।

"ਬੈਂਕਾਕ ਵਿਚ ਹੋਈ ਤਿੰਨ ਦਿਨਾ ਪੰਜਾਬੀ ਕਾਨ-ਫਰੰਸ ਲੇਖਕਾਂ ਦੀ ਕਾਨਫਰੰਸ ਨਾਲੋਂ 'ਕੂਕਾ ਸੰਮੇਲਨ' ਵਧੇਰੇ ਜਾਪਦੀ ਸੀ। ਇਸ ਵਿਚ ਹਾਜ਼ਰ ਸਰੋਤਿਆਂ ਤੇ ਦਰਸ਼ਕਾਂ ਦੀ ੯੫ ਫੀਸਦੀ ਗਿਣਤੀ ਸਥਾਨਕ ਨਾਮਧਾਰੀਆਂ ਦੀ ਸੀ ਜਿਹਨਾਂ ਦਾ ਮੁਖ ਆਕਰਸ਼ਣ ਸ੍ਰੀ ਸਤਿਗੁਰੂ ਜੀ ਮਹਾਰਾਜ ਸਨ ਸਤਿਗੁਰੂ ਜਗਜੀਤ ਸਿੰਘ ਤੇ ਉਹਨਾਂ ਦੇ ਭਰਾ ਸਤਿਗੁਰੂ ਬੀਰ ਸਿੰਘ ਤਿੰਨੇ ਦਿਨ ਕਾਫੀ ਸਮੇਂ ਤਕ ਕਾਨਫਰੰਸ ਦੀ 'ਪ੍ਰਧਾਨਗੀ' ਕਰਦੇ ਰਹੇ। ਕਾਨਫਰੰਸ ਵਿਚ ਨਾਮਧਾਰੀ ਲਹਿਰ ਦੇ ਯੋਗਦਾਨ ਬਾਰੇ ਵੀ ਦੋ ਪਰਚੇ ਪੜ੍ਹੇ ਗਏ।"

ਇਸ ਕਾਨਫਰੰਸ 'ਦੇ ਕੂਕਾ ਸੰਮੇਲਨ ਹੋਣ ਬਾਰੇ ਜੋ ਟਿਪਣੀ ਦਿਤੀ ਹੈ ਉਹ ਨਾਮਧਾਰੀਆਂ ਵਾਸਤੇ ਇਕ ਤਰ੍ਹਾਂ ਮਾਣ ਵਾਲੀ ਗਲ ਹੀ ਹੈਕਿ ਉਹ ਸੰਸਕ੍ਰਿਤਕ ਸਾਹਿਤਕ ਅਤੇ ਸਮਾਜਕ ਸਰਗਰਮੀਆਂ ਨਾਲ ਸੁਚੇਤ ਹੋ ਕੇ ਜੁੜੇ ਹਨ। ਏਥੇ ਕੇਵਲ ਇਹ ਹੀ ਗਲ ਕਹਿਣੀ ਹੈ ਕਿ ਬੈਂਕੋਕ ਵਿਚ ਕੋਈ ਵੀ ਭਾਰਤੀ ਆਯੋਜਨ ਹੋਵੇ ਨਾਮਧਾਰੀਆਂ ਦੀ ਫੀਸਦੀ ਵਧ ਹੀ ਹੁੰਦੀ ਹੈ। ਸਮੁਚੇ ਭਾਰਤੀਆਂ ਦੇ ਪ੍ਰੋਗਰਾਮਾਂ ਵਿਚ ਵੀ ਅਕਸਰ ਅਗਵਾਈ ਅਤੇ ਹਾਜ਼ਰੀ ਨਾਮਧਾਰੀਆ ਦੀ ਹੀ ਹੁੰਦੀ ਹੈ। ਸੰਨ ੧੯੭੮ ਵਿਚ ਬੈਂਕਾਕ ਵਿਚ ਏਸ਼ੀਆਡ ਖੇਡਾਂ ਹੋਈਆਂ ਉਥੇ ਵੀ ਨਾਮਧਾਰੀ ਅਗੇ ਅਗੇ ਹੀ ਸਨ। ਸੰਨ ੧੯੮੨ ਵਿਚ ਦਿੱਲੀ ਏਸ਼ੀਆਡ ਖੇਡਾਂ ਸਮੇਂ ਬੈਂਕੋਕ ਦੇ ਮੇਅਰ ਵਲੋਂ ਏਸ਼ੀਆਈ ਝੰਡਾ ਦਿੱਲੀ ਲਿਆਂਦਾ ਗਿਆ। ਉਸ ਰਸਮ ਵਿਚ ਵੀ ਨਾਮਧਾਰੀ ਸਿੰਘ ਨੂੰ ਅਗੇ ਅਗੇ ਸਭ ਨੇ ਟੀ. ਵੀ. ਤੇ ਦੇਖਿਆ।

ਕਾਨਫਰੰਸ ਦੀ ਦੂਜੀ ਰਾਤ ਦੇ ਸਭਿਆਚਾਰਕ ਪ੍ਰੋਗ-ਰਾਮ ਨੂੰ ਪ੍ਰਭਾਵਸ਼ਾਲੀ ਦਸਦੇ ਹੋਏ ਭੀੜ ਦਾ ਜ਼ਿਕਰ ਕਰ-ਦਿਆਂ ਡਾ: ਚੰਦ ਨੇ ਲਿਖਿਆ ਹੈ ਕਿ ਉਥੇ ਤਿਲ ਧਰਨ ਜੋਗੀ ਥਾਂ ਨਹੀਂ ਸੀ। ਉਥੇ ਤਾਂ ਸਤਿਗੁਰੂਜੀ ਨਹੀਂ ਸਨ ਗਏ। ਆਏ ਬਾਕੀ ਭਾਰਤੀ ਵੀ ਬਹੁਤ ਆਏ ਹੋਏ ਸਨ ਫੇਰ ਵੀ ਨਾਮਧਾਰੀ ਪਰਮੁਖਤਾ ਸੀ।

ਨਾਮਧਾਰੀਆਂ ਦੇ ਸਤਿਗੁਰੂ ਇਕੋ ਹੀ ਹਨ ਤੇ ਉਹ ਹਨ ਸਤਿਗੁਰੂ ਜਗਜੀਤ ਸਿੰਘ ਜੀ। ਉਹਨਾਂ ਦੇ ਭਰਾ ਮਹਾਰਾਜ ਬੀਰ ਸਿੰਘ ਜੀ ਹਨ ਸਤਿਗੁਰੂ ਬੀਰ ਸਿੰਘ ਨਹੀਂ। ਦੋਵੇਂ ਭਰਾ ਨਿਪੁੰਨ ਸੰਗੀਤਕਾਰ ਹਨ। ਕਲਾ ਅਤੇ ਕਲਾ-ਕਾਰਾਂ ਦੇ ਸਰਪ੍ਰਸਤ,ਸਾਹਿਤ ਦੇ ਪਾਠਕ ਅਤੇ ਸਾਹਿਤਕਾਰਾਂ ਦੇ ਹਮਦਰਦ ਹਨ।

ਮਹਾਰਾਜ ਬੀਰ ਸਿੰਘ ਜੀ ਵਧੀਆ ਲੇਖਕ ਪੁਸਤਕਾਂ ਦੇ ਕਰਤਾ ਅਤੇ ਸਫਲ ਸੰਪਾਦਕ ਹਨ। ਲੰਮੇ ਸਮੇਂ ਤੋਂ 'ਸਤਿਜੁਗ'ਅਤੇ ਹੁਣ 'ਨਿਰੀਖਿਅਕ' ਵਿਚ ਉਹਨਾਂ ਦੀ ਸੰਪਾਦਨ ਕਲਾ ਅਤੇ ਲੇਖਣੀ ਤੋਂ ਲੋਕ ਪ੍ਰਭਾਵਿਤ ਹੁੰਦੇ ਆ ਰਹੇ ਹਨ। ਜੇ ਉਹ ਕਾਨਫਰੰਸ ਦੀ ਕਾਰਵਾਈ ਸੁਣਨ ਆ ਜਾਂਦੇ ਸਨ ਤਾਂ ਇਹ ਕਾਨਫਰੰਸ ਅਤੇ ਲੇਖਕਾਂ ਦੇ ਮਾਣ ਵਾਲੀ ਗੱਲ ਹੀ ਸੀ।

ਇਹ ਦੋਹਾਂ ਭਰਾਵਾਂ ਦੀ ਨਿਰਮਾਣਤਾ ਹੈ ਕਿ ਉਹ ਅਜਿਹੇ ਆਯੋਜਨਾਂ ਵਿਚ ਬਹੁਤ ਸਾਧਾਰਨ ਰੂਪ ਵਿਚ ਵੀ ਸ਼ਾਮਲ ਹੋ ਜਾਂਦੇ ਹਨ। ਮਹਾਰਾਜ ਬੀਰ ਇੰਘ ਜੀ ਤਾਂ ੧੮ ਜੁਲਾਈ ਸ਼ਾਮ ਦੇ ਸਮਾਗਮ ਤੇ ਵੀ ਗਏ ਸਨ ਜੋ ਹੋਇਆ ਹੀ ਨਹੀਂ ਸੀ। ਕੀ ਉਹ ਪ੍ਰਧਾਨਗੀ ਕਰਨ ਗਏ ਸਨ? ਪ੍ਰਧਾਨਗੀਆਂ ਸਕਤਰੀਆਂ ਦਾ ਸ਼ੌਕ ਤਾਂ ਹਮਾਤੜਾਂ ਨੂੰ ਹੋ ਸਕਦਾ ਹੈ ਉਹਨਾਂ ਨੂੰ ਕੀਹ। ਖੈਰ......

ਕੂਕਿਆਂ ਦਾ ਵੱਡੀ ਗਿਣਤੀ ਵਿਚ ਹਾਜ਼ਰ ਹੋਣ ਤੋਂ ਹੀ ਟਪਲਾ ਆਤਮਜੀਤ ਨੇ ਖਾਧਾ ਹੈ। "ਲੋਅ" ਅਗਸਤ ੧੯੮੩ ਵਿਚ ਉਹਨਾਂ ਲਿਖਿਆ ਹੈ

"ਕਾਨਫਰੰਸ ਦੀ ਸ਼ੁਰੂਆਤ ਹੀ ਇਕ ਵਡੇ ਸਵੈ-ਵਿਰੋਧ ਨਾਲ ਹੋਈ। ਅਸਾਂ ਗਲ ਕਰਨੀ ਸੀ ਪੰਜਾਬੀ ਤੇ ਪੰਜਾਬੀਅਤ ਦੀ ਪਰ ਸਾਰਾ ਹਾਲ ਦੁੱਧ-ਧੋਤੀਆਂ ਚਿੱਟੀਆਂ ਪੁਸ਼ਾਕਾਂ ਵਾਲੇ ਕੂਕਿਆਂ ਨਾਲ ਭਰਿਆ ਹੋਇਆ ਸੀ। ਬੈਂਕਾਕ ਵਿਚ ਗੈਰ ਕੂਕਾ ਪੰਜਾਬੀਆਂ ਦੀ ਵੀ ਇਕ ਵਡੀ ਗਿਣਤੀ ਹੈ। ਉਨ੍ਹਾਂ ਦੀ ਗੈਰ ਹਾਜ਼ਰੀ ਰੜਕਵੀਂ ਸੀ। ਕੂਕਾ ਸਤਿਗੁਰੂ ਜਗਜੀਤ ਸਿੰਘ ਜੀ ਮੰਚ ਉਤੇ ਬਿਰਾਜਮਾਨ ਸਨ। ਸਾਧ ਸੰਗਤ ਹਾਲ ਵਿਚ ਪ੍ਰਵੇਸ਼ ਕਰਦੀ, ਸਤਿਗੁਰੂ ਜੀ ਅਗੇ ਝੁਕਦੀ ਅਤੇ ਫੇਰ ਆਪਣੀ ਕੁਰਸੀ ਦੀ ਭਾਲ ਕਰਦੀ। ਇਸ ਦੀਵਾਨ ਵਿਚ ਕਈ ਮਾਈਆਂ ਵੀ ਜੁੜੀਆਂ ਬੈਠੀਆਂ ਸਨ। ਸਤਿਗੁਰੂ ਜੀ ਇਕ ਨੇਕ ਤੇ ਉਚ ਵਿਚਾਰਾਂ ਵਾਲੇ ਸ਼ਖਸ ਹਨ। ਉਹਨਾਂ ਦੇ ਅਸ਼ੀਰਵਾਦ ਨਾਲ ਬੈਂਕਾਕ ਦੀ ਨਾਮਧਾਰੀ ਸੰਗਤ ਮਾਣ ਨਾਲ ਜੀ ਰਹੀ ਹੈ। ਉਹਨਾਂ ਦੀ ਕਿਰਪਾ ਨਾਲ ਕਾਨ-ਫਰੰਸ ਨੂੰ ਬੜੀ ਵਡੀ ਸਹਾਇਤਾ ਪ੍ਰਾਪਤ ਹੋਈ। ਸਤਿਗੁਰੂ ਜੀ ਨੇ ਆਪਣੀ ਖਿੜੀ ਸ਼ਖਸੀਅਤ ਨਾਲ ਕਾਨਫਰੰਸ ਦੇ

ਸ਼ੈਸਨਾਂ ਨੂੰ ਸਮਾਂ ਵੀ ਦਿਤਾ ਅਤੇ ਕਾਨਫਰੰਸ ਦੇ ਕੁਝ ਡੈਲੀ-ਗੇਟਾਂ ਦੀਆਂ ਮੈਡੀਕਲ ਜ਼ਰੂਰਤਾਂ ਵਾਂਸਤੇ ਵੀ ਖੁਲ੍ਹਾ ਖਰਚ ਕੀਤਾ। ਪਰ ਜੋ ਨਹੀਂ ਹੋ ਸਕਿਆ ਉਹ ਇਹ ਸੀ ਕਿ ਇਸ ਕੂਕਾ ਸਰਪ੍ਰਸਤੀ ਕਾਰਨ ਇਹ ਕਾਨਫਰੰਸ ਕਿਸੇ ਵੀ ਤਰ੍ਹਾਂ ਵਿਸ਼ਵ ਦੀ ਪੰਜਾਬੀਅਤ ਦਾ ਕੋਈ ਪ੍ਰਭਾਵ ਨਾ ਸਿਰਜ ਸਕੀ।"

ਕੀ ਡਾਕਟਰ ਆਤਮਜੀਤ ਦੀ ਗੱਲ ਦਾ ਅਰਥ ਇਹ ਤਾਂ ਨਹੀਂ ਕਿ ਸਰੋਤਿਆਂ ਵਿਚ ਕੂਕੇ ਜ਼ਿਆਦਾ ਸਨ ਜਿਹਨਾਂ ਆਪਣੇ ਪਹਿਰਾਵੇ ਆਪਣੀ ਬੋਲੀ ਅਤੇ ਸਭਿਆਚਾਰ ਨੂੰ ਹਜ਼ਾਰਾਂ ਮੀਲਾਂ ਤੇ ਜਾ ਕੇ ਵੀ ਸੁਰਖਿਅਤ ਰਖਿਆ ਹੋਇਆ ਹੈ। ਪੰਜਾਬੀਅਤ ਨੂੰ ਅਗੇ ਹੀ ਪਰਨਾਏ ਇਹਨਾਂ ਕੂਕਿਆਂ ਸਾਹਮਣੇ ਦੀ ਗੱਲ ਕਰਦੇ ? ਨਾਮਧਾਰੀ ਮਾਈਆਂ ਤੇ ਸਿੰਘ ਸਤਿਗੁਰੂ ਜੀ ਦੇ ਦੀਵਾਨਾਂ ਵਿਚ ਸਵੇਰੇ ਸ਼ਾਮ ਹਾਜ਼ਰੀ ਭਰਦੇ ਸਨ। ਉਥੇ ਹੀ ਦਰਸ਼ਨ ਕਰ ਲੈਂਦੇ ਸਨ। ਪਰ ਉਹਨਾਂ ਨੇ ਸੋਚਿਆ ਕਿ ਉਹ ਪੰਜਾਬੀ ਦੇ ਲੇਖਕ ਕਲਾਕਾਰ ਦਾਨਸ਼ਵਰ ਖੌਰੇ ਕਿਨੇ ਮਹਾਨ ਹਨ (ਉਹ ਮਹਾਨ ਹਨ ਵੀ) ਜਿਹਨਾਂ ਦੇ ਸੁਆਗਤ ਵਾਸਤੇ ਏਨਾ ਕੁਝ ਹੋ ਰਿਹਾ ਹੈ। ਉਹ ਵਿਚਾਰੇ ਤਾਂ ਮਹਾਨ ਲੇਖਕਾਂ ਦੇ ਦਰਸ਼ਨ ਨੂੰ ਆ ਗਏ ਸਨ। ਉਹਨਾਂ ਨੂੰ ਕੀਹ ਸੀ ਪਤਾ ਕਿ ਏਨੀ ਗੱਲ ਨਾਲ ਪੰਜਾਬੀ ਅਤੇ ਪੰਜਾਬੀਅਤ ਨੂੰ ਏਡਾ ਵੱਡਾ ਖਤਰਾ ਪੈਦਾ ਹੋ ਗਿਆ ਸੀ।

ਡਾਕਟਰ ਆਤਮਜੀਤ ਨੇ ਮੇਜ਼ਬਾਨਾਂ ਤੇ ਫੇਰ ਕਿਰਪਾ ਕੀਤੀ ਹੈ।

"ਬੈਂਕਾਕ ਦੀ ਇਸ ਕਾਨਫਰੰਸ ਨੇ ਅਜੇਹੀਆਂ ਅੰਤਰ-ਰਾਸ਼ਟਰੀ ਗਤੀਵਿਧੀਆਂ ਸਬੰਧੀ ਇਕ ਅਹਿਮ ਸੁਆਲ ਖੜ੍ਹਾ ਕੀਤਾ ਹੈ ਤੇ ਉਹ ਹੈ ਇਹਨਾਂ ਕਾਨਫਰੰਸਾਂ ਅਤੇ ਮੇਜ਼ਬਾਨਾਂ ਦੇ ਆਪਸੀ ਸਬੰਧ ਦਾ ਸਰੂਪ। ਸਾਡੇ ਮੇਜ਼ਬਾਨਾਂ ਕੋਲ ਵਿਦੇਸ਼ੀ ਡੈਲੀਗੇਟਾਂ ਦੀ ਆਓ-ਭਗਤ ਵਾਸਤੇ ਪੈਸਾ ਅਤੇ ਸੁਵਿਧਾ ਹੋਵੇ, ਇਹ ਇਕ ਬਹੁਤ ਜ਼ਰੂਰੀ ਗੱਲ ਹੈ, ਪਰ ਇਸ ਤੋਂ ਵੀ ਜ਼ਰੂਰੀ ਗੱਲ ਇਹ ਹੈ ਕਿ ਉਹਨਾਂ ਵਿਚਾਰਿਆਂ ਕੋਲ ਉਸ ਸਭਿਆਚਾਰਕ ਕਦਰ-ਕੀਮਤਾਂ ਦੀ ਸੋਝੀ ਵੀ ਹੋਵੇ, ਜਿਸ ਦੇ ਵਿਕਾਸ ਲਈ ਅਸੀਂ ਜੁੜਨ ਦਾ ਉਪਰਾਲਾ ਕਰਦੇ ਹਾਂ। ਜੇ ਪੰਜਾਬੀ ਭਾਸ਼ਾ, ਪੰਜਾਬੀ ਜੀਵਨ, ਪੰਜਾਬ ਦੀ ਧਰਤੀ ਅਤੇ ਪੰਜਾਬ ਦੇ ਲੋਕ ਉਹਨਾਂ ਦਾ ਪਹਿਲਾ ਸਰੋਕਾਰ ਨਹੀਂ ਤਾਂ ਰੁਚੀਆਂ ਦੇ ਤਨਾਵ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਪ੍ਰਗਟ ਹੋਣਗੇ। ਜੇ ਬੈਂਕਾਕ ਦੇ ਮੇਜ਼ਬਾਨਾਂ ਦੀ ਸੋਚ ਦੀ ਵੇਵ ਲੈਂਥ ਉਪਰੋਕਤ ਵਰਗੀ ਹੁੰਦੀ ਤਾਂ ਉਹ ਆਪਣੇ ਖਰਚੇ ਪੈਸੇ ਨਾਲ ਹਰੇਕ ਡੈਲੀਗੇਟ ਨੂੰ ਅਪਣਾ ਸਕਦੇ ਸਨ। ਫਿਰ ੪ ਦਿਨ ੫ ਸਟਾਰ ਹੋਟਲ ਦੀ ਪ੍ਰਾਹੁਣਚਾਰੀ ਕਰਨ ਤੋਂ ਬਾਅਦ ਉਹਨਾਂ ਨੂੰ ਸਾਨੂੰ ਉਥੋਂ ਕੱਢਣ ਦਾ ਫਿਕਰ ਨਾ ਹੁੰਦਾ। ਫਿਰ ਉਹ ਸੋਚ ਲੈਂਦੇ ਕਿ ਇਹਨਾਂ ਵਿਚਾਰਿਆਂ ਨੂੰ ਵਾਪਸੀ ਦੀਆਂ ਸੀਟਾਂ ਹਾਲੇ ਹਫਤਾ ਹੋਰ ਨਹੀਂ ਮਿਲੀਆਂ ਅਤੇ ਇਹਨਾਂ ਨੂੰ ਪਿਆਰ ਨਾਲ ਕਿਸੇ ਗੁਰਦਵਾਰੇ ਦੇ ਫਰਸ਼ ਉਤੇ ਵੀ ਸਵਾਇਆ ਜਾ ਸਕਦਾ ਹੈ। ਫਿਰ ਉਹਨਾਂ ਦਾ ਰਵੱਈਆ ਹਾਕਮਾਨਾ ਨਾ ਹੁੰਦਾ। ਫਿਰ ਡੈਲੀਗੇਟਾਂ ਦਾ ਧਿਆਨ ਵੀ ਕਾਨਫਰੰਸ ਵਿਚ ਹੁੰਦਾ ਨਾ ਕਿ ਵਾਪਸੀ ਦੀ ਸੀਟ ਬੁਕ ਕਰਾਉਣ ਅਤੇ ਹੋਟਲ ਵਿਚੋਂ ਕੱਢੇ ਜਾਣ ਪਿਛੋਂ ਦੇ ਰਹਿਣ ਦੇ ਪ੍ਰਬੰਧ ਵਿਚ। ਫਿਰ ਡਾ: ਐਮ.ਐਸ. ਰੰਧਾਵਾ ਨੂੰ ਰਿਹਾਇਸ਼ ਦੇ ਸਹਿਮ ਤੋਂ ਡਰੇ ਗਰੁਪ ਨੂੰ ਇਹ ਨਾ ਕਹਿਣਾ ਪੈਂਦਾ, 'ਤੁਸੀਂ ਹੋਟਲ ਵਿਚੋਂ ਬਿਲਕੁਲ ਬਾਹਰ ਨਹੀਂ ਨਿਕਲਣਾ ਭਾਵੇਂ, ਕੁਝ ਹੋ ਜਾਵੇ, ਇਸ ਨੂੰ ਮੇਰਾ ਹੁਕਮ ਮੰਨ ਲਵੋ।' ਰੰਧਾਵਾ ਸਾਹਿਬ ਦੇ ਇਹ ਬੋਲ ਨਿਥਾਵਿਆਂ ਲਈ ਥਾਂਵ ਸਨ ਪਰ ਇਹ ਨੌਬਤ ਉਪਰੋਕਤ ਸੁਆਲ ਨੂੰ ਨਿਖਾਰ ਕੇ ਸਾਡੇ ਸਾਹਮਣੇ ਲਿਆਉਂਦੀ ਹੈ।

ਇਸ ਗੱਲ ਨੂੰ ਮੰਨਣਾ ਤਕਲੀਫਦੇਹ ਤਾਂ ਹੈ ਪਰ ਇਹ ਸੱਚ ਹੈ ਕਿ ਅਮੀਰ ਕੂਕਾ ਵੀਰਾਂ ਦੇ ਇਕ ਪ੍ਰਮੁਖ ਪ੍ਰਤੀਨਿਧ ਸ: ਬਹਾਦਰ ਸਿੰਘ ਨੇ ਤਾਂ ਕਈ ਡੈਲੀਗੇਟਾਂ ਨੂੰ ਜ਼ਲੀਲ ਕਰਨ ਦੀ ਹਰ ਤਰ੍ਹਾਂ ਨਾਲ ਸਫਲ ਕੋਸ਼ਿਸ਼ ਕੀਤੀ। ਮਜ਼ੇਦਾਰ ਗੱਲ ਇਹ ਹੈ ਕਿ ਜਦੋਂ ਉਹ ਅਜਿਹਾ ਕਰਦਾ ਸੀ ਤਾਂ ਸਾਡੇ ਮੁਖੀ ਸਿਰਫ ਬੇਵਸ ਹੋ ਕੇ ਵੇਖਦੇ ਰਹਿਣ ਤੋਂ ਸਿਵਾ ਕੁਝ ਨਹੀਂ ਸਨ ਕਰ ਸਕੇ। ਜਿਹੜੇ ਲੋਕ ਦਿੱਲੀ ਵਿਚ ਸਾਨੂੰ ਆਪਣੇ ਪ੍ਰਪੱਕ ਤੇ ਭਰੋਸੇਯੋਗ ਨੇਤਾ ਜਾਪਦੇ ਸਨ, ਉਹ ਵੀ ਬੈਂਕਾਕ ਵਿਚ ਸਹਿਮੇ ਸਨ 'ਤੁਸੀਂ ਘਬਰਾਓ ਨਾ, ਅਸੀਂ ਵੀ ਤਾਂ ਤੁਹਾਡੇ ਨਾਲ ਈ ਆਂ, ਸਾਨੂੰ ਆਖਰ ਇਹ ਸੜਕਾਂ ਉਤੇ ਤਾਂ ਰੋਲਣ ਨਹੀਂ ਲਗੇ, ਉਹਨਾਂ ਦੀ ਇਹ ਭਵਿਸ਼ਬਾਣੀ ਸੱਚੀ ਨਿਕਲੀ। ਅਸੀਂ ਸੜਕਾਂ ਉਤੇ ਨਹੀਂ ਰੁਲੇ, ਹੋਟਲ ਦੇ ਅੰਦਰ ਹੀ ਰੁਲੇ।

ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਨੇ ਉਪਰੋਕਤ ਸੁਆਲ ਨੂੰ ਬਹੁਤ ਇਕਾਗਰ ਰੂਪ ਵਿਚ ਸਾਡੇ ਸਾਹਮਣੇ ਲਿਆਂਦਾ ਹੈ। ਇਹ ਟਿੱਪਣੀ ਇਸ ਕਾਨਫਰੰਸ ਦੀਆਂ ਪ੍ਰਾਪਤੀਆਂ ਜਾਂ ਅਪ੍ਰਾਪਤੀਆਂ ਦਾ ਲੇਖਾ ਜੋਖਾ ਨਹੀਂ ਹੈ। ਬਲਕਿ ਇਸ ਦੇ ਮੁਖ ਉਦੇਸ਼ ਅਤੇ ਵਿਦੇਸ਼ੀ ਪ੍ਰਬੰਧ ਵਿਚਾਲੇ ਤਨਾਵ ਵਲ ਇਕ ਸੰਕੇਤ ਮਾਤਰ ਹੈ।"

ਉਪਰੋਕਤ ਟਿਪਣੀ ਅਸਾਂ ਪੂਰੀ ਦੀ ਪੂਰੀ ਇਸ ਕਰਕੇ

ਛਪੀ ਹੈ ਤਾਂ ਜੋ ਆਤਮਜੀਤ ਰਾਹੀਂ ਦਰਸਾਈ ਕੁਝ ਅਹਿਮ

ਡਾਕਟਰ ਆਤਮਜੀਤ ਦਾ ਕਹਿਣਾ ਹੈ ਕਿ,

੧. ਮੇਜ਼ਬਾਨਾਂ ਕੋਲ ਪੈਸਾ ਵੀ ਹੋਵੇ।

੨. ਸਭਿਆਚਾਰਕ ਕਦਰ-ਕੀਮਤ ਦੀ ਸੋਝੀ ਹੋਵੇ।

੩. ਪੰਜਾਬੀ ਭਾਸ਼ਾ, ਪੰਜਾਬੀ ਜੀਵਨ ਪੰਜਾਬ ਦੀ ਧਰਤੀ, ਪੰਜਾਬ ਦੇ ਲੋਕ ਉਹਨਾਂ ਦਾ ਪਹਿਲਾ ਸਰੋਕਾਰ ਹੋਵੇ।

ਇਹ ਸਭ ਕੁਝ ਪਹਿਲੋਂ ਹੋਵੇ ਤਾਂ ਫਿਰ ਕਾਨਫਰੰਸ ਸੱਦੀ ਜਾਵੇ ਜਿਥੇ ਜਾ ਕੇ ਪੰਜਾਬੀ ਦੀ ਤਰੱਕੀ ਲਈ ਸੋਚਿਆ ਜਾਵੇ। ਪਰ ਡਾ: ਆਤਮਜੀਤ ਨੇ ਇਹ ਨਹੀਂ ਲਿਖਿਆ ਕਿ ਜਾਣ ਵਾਲੇ ਕਿਵੇਂ ਦੇ ਹੋਣ ਤੇ ਕੀ ਕਰਨ।

ਡਾ: ਆਤਮਜੀਤ ਨੇ ਮੇਜ਼ਬਾਨਾਂ ਦੀਆਂ ਵਿਸ਼ੇਸ਼ਤਾਵਾਂ ਲਿਖ ਦਿਤੀਆਂ ਹਨ, ਪ੍ਰਬੰਧਕਾਂ ਅਤੇ ਪ੍ਰਾਹੁਣਿਆਂ ਦੀ ਕੁਆਲਟੀ ਬਾਰੇ ਕੁਝ ਨਹੀਂ ਲਿਖਿਆ।

ਜਦੋਂ ਅਸੀਂ ਇਹ ਸਤਰਾਂ ਲਿਖਦੇ ਹਾਂ ਤਾਂ ਸਾਨੂੰ ਡਰ ਹੈ ਕਿ ਇਸ ਗੱਲ ਦਾ ਗੁਸਾ ਜਾਣ ਵਾਲੇ ਲੇਖਕ ਨਾ ਕਰ ਲੈਣ। ਇਥੇ ਅਸੀਂ ਇਹ ਸਪਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਡੈਲੀਗੇਟਾਂ ਵਿਚ ਸੱਚਮੁਚ ਹੀ ਮਹਾਨ ਲੇਖਕ ਅਤੇ ਸਤਿਕਾਰਯੋਗ ਹਸਤੀਆਂ ਵੀ ਗਈਆਂ ਹੋਈਆਂ ਸਨ। ਉਨ੍ਹਾਂ ਸਮੇਤ ਸਾਰੇ ਲੇਖਕ ਮੇਜ਼ਬਾਨਾਂ ਦੇ ਸਤਿਕਾਰ ਦੇ ਪਾਤਰ ਸਨ, ਪਰ ਜਦੋਂ ਹਜ਼ਾਰਾਂ ਮੀਲ ਦੂਰ ਬੈਠਿਆਂ ਦੀ ਪਿੱਠ ਪਿਛੇ ਉਹ ਗੱਲਾਂ ਹੋਣ ਜਿਨ੍ਹਾਂ ਨਾਲ ਉਨ੍ਹਾਂ ਦਾ ਦੂਰ ਦਾ ਵਾਸਤਾ ਵੀ ਨਾ ਹੋਵੇ ਤਾਂ ਲਿਖਦਿਆਂ ਕੁਝ ਗੁਸਤਾਖੀ ਹੋ ਜਾਵੇ ਤਾਂ ਖਿਮਾ ਕਰ ਛੱਡਣ।

ਬੈਂਕੋਕ ਦੇ ਮੇਜ਼ਬਾਨਾਂ ਵਿਚ ਤਾਂ ਤਿੰਨ ਹੀ ਗੱਲਾਂ ਸਨ ਪਰ ਪ੍ਰਾਹੁਣਿਆਂ ਨੇ ਕੀ ਇਹ ਸੋਚਿਆ ਕਿ ਕਿਸੇ ਤਰੁਟੀ ਨੂੰ ਸਿਆਣਿਆਂ ਵਾਂਗ ਨਜਿਠਦੇ। ਕੀ ਸਿਆਣੇ ਪ੍ਰਾਹੁਣਿਆਂ ਵਿਚ ਏਨੀ ਸ਼ਕਤੀ ਵੀ ਨਹੀਂ ਸੀ ਕਿ ਉਹ ਮੇਜ਼ਬਾਨਾਂ ਨੂੰ ਕਿਸੇ ਗੱਲ ਦੇ ਸੁਧਾਰ ਵਾਸਤੇ ਕਾਇਲ ਕਰ ਸਕਦੇ। ਕਿਤੇ ਤਾਂ ਰਾਬਤਾ ਟੁੱਟਿਆ ਜਿਸ ਤੋਂ ਹੋਟਲ ਵਾਲੀ ਅਸੁਵਿਧਾ ਹੋਈ। ਪਰ ਸਾਡੇ ਡੈਲੀਗੇਟ ਵੀ ਪ੍ਰਾਹੁਣਿਆਂ ਵਾਂਗ ਹੀ ਰਹਿਣਾ ਚਾਹੁੰਦੇ ਸਨ। ਨਾਲ ਹੱਥ ਵਟਾਉਣਾ ਨਹੀਂ ਸਨ ਚਾਹੁੰਦੇ। ਜੇ ਕਿਸੇ ਨੇ ਲੰਗਰ ਰਿਹਾਇਸ਼ ਦੀ ਸੇਵਾ ਲਈ ਹੈ ਤਾਂ ਸਾਡੀ ਪਰੰਪਰਾ ਤਾਂ ਇਹ ਹੀ ਕਹਿੰਦੀ ਹੈ ਕਿ ਸਜਨਾਂ ਦੀ ਰੁਖੀ ਮਿੱਸੀ ਅਮ੍ਰਿਤ ਕਰ ਕੇ ਜਾਣੀਏ।

ਪਰ ਏਥੇ ਤਾਂ ਇਹ ਹੋਇਆ ਹੈ ਕਿ ਬੈਂਕੋਕ ਵਿਚ ਤਾਂ ਸਾਡੇ ਲੇਖਕ ਨਾਮਧਾਰੀ ਸੇਠਾਂ ਦੀਆਂ ਤਾਰੀਫਾਂ ਦੇ ਪੁਲ ਹੀ ਬੰਨ੍ਹੀ ਜਾਂਦੇ ਸਨ ਵਾਪਸ ਆ ਕੇ ਖਿਲਾਫ ਲਿਖਦੇ ਹਨ। ਸਾਡੇ ਜ਼ਾਤੀ ਦੋਸਤ ਮਿਤਰਾਂ ਦਾ ਵੀ ਜ਼ਿਆਦਾ ਧਿਆਨ ਥਾਈ ਸੇਠਾਂ ਵਲ ਹੀ ਹੁੰਦਾ ਸੀ।ਉਹ ਸਾਨੂੰ ਸ਼ਾਇਦ ਇਸ ਯੋਗ ਨਹੀਂ ਸਨ ਸਮਝਦੇ ਕਿ ਉਹਨਾਂ ਦੀ ਕੋਈ ਮਦਦ ਕਰ ਸਕਦੇ ਸਾਂ। ਜਾਂ ਫਿਰ ਉਹਨਾਂ ਨੂੰ ਤਕਲੀਫ ਹੈ ਹੀ ਨਹੀਂ ਸੀ। ਕਈ ਸਾਡੇ ਨਾ ਵਾਕਿਫ ਡੈਲੀਗੇਟ ਸਾਡੇ ਨਾਲ ਬਹੁਤ ਪਰੇਮ ਨਾਲ ਮਿਲਦੇ ਸਨ ਪਰ ਜਦੋਂ ਪਤਾ ਲਗਦਾ ਕਿ ਅਸੀਂ ਵੀ ਭਾਰਤ ਤੋਂ ਗਏ ਹਾਂ ਤਾਂ ਉਹਨਾਂ ਦੀ ਦਿਲਚਸਪੀ ਘਟ ਜਾਂਦੀ।

ਬਿਲਕੁਲ ਹੀ ਪ੍ਰਾਹੁਣਿਆਂ ਵਾਂਗ ਅਛੋਹ ਰਹਿਨ ਦੇ ਰੁਹਜਾਣ ਨੇ ਕਈ ਤਰੁਟੀਆਂ ਪੈਦਾ ਕੀਤੀਆਂ।

ਅਸੀਂ ਇਹ ਮੰਨਦੇ ਹਾਂ ਕਿ ਜਹਾਜ਼ ਦੀਆਂ ਸੀਟਾਂ ਬਾਰੇ ਮੁਸ਼ਕਿਲ ਆਈ ਅਤੇ ਕੁਝ ਡੈਲੀਗੇਟ ਆਪਣਾ ਕਰਾਇਆ ਖਰਚ ਕੇ ਵਾਪਸ ਆਏ। ਇਹ ਸਾਰੀ ਗਲ ਬਹੁਤ ਹੀ ਅਫਸੋਸਨਾਕ ਸੀ ਪਰ ਇਹਦੇ ਵਿਚ ਨਾਮਧਾਰੀ ਮੇਜ਼ਬਾਨਾਂ ਦਾ ਕੀ ਕਸੂਰ ਸੀ ? ਇਹ ਸਾਰੀ ਗਲ ਤਾ ਦਿੱਲੀ ਦਫਤਰ ਤੋਂ ਹੋ ਰਹੀ ਸੀ। ਦਿੱਲੀ ਦਫਤਰ ਦੀ ਬਹੁਤਿਆਂ ਡੈਲੀਗੇਟਾਂ ਨੂੰ ਲੈ ਜਾਣ ਦੀ ਫਰਾਖਦਿਲੀ ਤੋਂ ਵੀ ਉਪਜੀ ਸੀ। ਨਾਮਧਾਰੀ ਕੀ ਕਰਦੇ ਉਹਨਾਂ ਨੂੰ ਪਤਾ ਨਹੀਂ ਸੀ ਕਿਨੇ ਆ ਰਹੇ ਕਿਵੇਂ ਜਾ ਰਹੇ ਹਨ।

ਅਸੀਂ ਇਸ ਗਲ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨਾਲ ਹੀ ਗਲ ਕਰਨਾ ਯੋਗ ਸਮਝਿਆ। ਆਪ ਜੀ ਦਾ ਕਹਿਣਾ ਸੀ ਕਿ ਜੇ ਉਹਨਾਂ ਨੂੰ ਇਹ ਗਲ ਦਸ ਦਿਤੀ ਜਾਂਦੀ ਤਾਂ ਰਿਹਾਇਸ਼ ਵਾਲੀ ਅਸੁਵਿਧਾ ਉਸੇ ਵੇਲੇ ਹਲ ਹੋ ਜਾਂਦੀ। ਜਿਥੇ ਏਨੇ ਖਰਚ ਦਾ ਪਰਬੰਧ ਕੀਤਾ ਗਿਆ ਸੀ ਹੋਰ ਵੀ ਕਈ ਵਾਧੂ ਖਰਚੇ ਪਏ ਸਨ ਤਾਂ ਇਹ ਗਲ ਵੀ ਠੀਕ ਹੋ ਜਾਂਦੀ। ਜੇ ਕਿਤੇ ਕੋਈ ਕਸਰ ਸੀ ਤਾਂ ਉਹ ਵੀ ਪੂਰੀ ਕਰ ਦਿਤੀ ਜਾਂਦੀ।

ਇਸੇ ਸੰਬੰਧ ਵਿਚ ਕਵਿਕ ਟਰੈਵਲਜ਼ ਵਾਲਿਆਂ ਦਾ ਕਹਿਣਾ ਹੈ ਕਿ ਉਹਨਾਂ ਨੂੰ ਦਸਿਆ ਗਿਆ ਕਿ ਕਾਨਫਰੰਸ ਦੇ ਖਾਤਮੇ ਬਾਅਦ ਡੈਲੀਗੇਟਾਂ ਦੀ ਵਾਪਸੀ ਹੋਵੇਗੀ। ਪਰ ਜਪਾਨ ਏਅਰ ਲਾਈਨਜ਼ ਵਲੋਂ ਉਹਨਾਂ ਨੂੰ ਉਲ੍ਹਾਮਾ ਆਇਆ ਕਿ ਸੱਠ ਕੁ ਸੀਟਾਂ ਜਹਾਜ਼ ਦੀਆਂ ਉਹਨਾਂ ਦੇ ਕਹਿਣ ਤੇ ਖਾਲੀ ਆਈਆਂ ਹਨ ਪਰ ਕੋਈ ਸਵਾਰੀ ਕਾਨਫਰੰਸ ਤੋਂ ਨਹੀਂ ਆਈ।

ਹੁਣ ਇਹ ਰਾਬਤਾ ਕਿਤੇ ਤਾਂ ਕਿਤੇ ਜ਼ਰੂਰ ਟੁਟਿਆ

ਹੈ । ਪਰ ਇਸ ਵਿਚ ਮੇਜ਼ਬਾਨ ਨਾਮਧਾਰੀਆਂ ਦਾ ਕੀ ਦੋਸ਼ ?

ਡਾ: ਆਤਮਜੀਤ ਨੇ ਲਿਖਿਆ ਹੈ ਕਿ ਡੈਲੀਗੇਟਾਂ ਦਾ ਧਿਆਨ ਕਾਨਫਰੰਸ ਵਿਚ ਇਸ ਕਰਕੇ ਨਹੀਂ ਸੀ ਕਿ ਉਹਨਾਂ ਨੂੰ ਸੀਟਾਂ ਬੁਕ ਕਰਾਉਣ ਤੇ ਰਿਹਾਇਸ਼ ਦੇ ਪਰਬੰਧ ਦਾ ਫਿਕਰ ਸੀ ਪਰ ਡਾ: ਚੰਦ ਅਨੁਸਾਰ ਤਾਂ ਡੈਲੀਗੇਟ ਸ਼ਾਪਿੰਗ ਕਰਨ ਵਿਚ ਰੁਝੇ ਸਨ ਇਸ ਵਾਸਤੇ ਕਾਨਫਰੰਸ ਵਲ ਧਿਆਨ ਨਹੀਂ ਸੀ ।

ਸਾਡੇ ਲੇਖਕਾਂ ਨੇ ਇਹ ਤਾਂ ਲਿਖ ਦਿਤਾ ਕਿ ਦੁਰ-ਵਿਵਹਾਰ ਹੋਇਆ ਪਰ ਇਸ ਗਲ ਦਾ ਜ਼ਿਕਰ ਨਹੀਂ ਕਿ ਸੁਆਗਤੀ ਦਫਤਰ ਵਿਚ ਹਰ ਵੇਲੇ ਖਾਣੇ ਦਾ ਪਰਬੰਧ ਸੀ ਅਤੇ ਸ: ਨਰੈਣ ਸਿੰਘ ਨਰੂਲਾ ਕਿਸੇ ਨੂੰ ਭੁਖਾ ਨਹੀਂ ਸਨ ਜਾਣ ਦੇਂਦੇ ਅਤੇ ਅਧੀ ਰਾਤ ਤਕ ਹਰ ਪ੍ਰਕਾਰ ਦੀ ਸੇਵਾ ਲਈ ਤਤਪਰ ਸਨ ।

ਸਤੰਬਰ ਦੇ 'ਲੋਅ' ਵਿਚ ਇਕ ਇਸਤਰੀ ਡੈਲੀਗੇਟ ਦੀ ਬੇਨਾਮ ਚਿਠੀ ਦਾ ਹਵਾਲਾ ਮੋਹਨਜੀਤ ਨੇ ਦਿਤਾ ਹੈ । ਉਸ ਵਿਚੋਂ ਕੁਝ ਅੰਸ਼ ਇਵੇਂ ਹਨ—

"ਸਾਡੀ ਉੱਥੇ ਕੀ ਹੋਂਦ ਸੀ । ਨਾਮਧਾਰੀਆਂ ਤੇ ਉਹਨਾਂ ਦੇ ਗੁਰੂ ਦੀ ਪੁੱਛ । ਸਟੇਜ ਪੂਰੀ ਤਰ੍ਹਾਂ ਉਹਨਾਂ ਕੋਲ ਸੀ, ਕਿਉਂਕਿ ਉਹਨਾਂ ਪੈਸੇ ਖਰਚੇ ਸਨ । ਬਾਈ ਸਰਕਾਰ ਨੇ ਚਾਰ ਪੰਜ ਲਖ ਖਰਚੇ ਸਨ । ਗੱਲ ਕੀ ਉਥੋਂ ਦੇ ਬਾਕੀ ਸਿੱਖ ਭਰਾਵਾਂ ਨਾਲ ਵੀ ਉਹਨਾਂ ਦਾ ਬਾਈ ਕਿ ਤੇਈ ਕਾਟ ਸੀ । ਬਾਹਰਲੇ ਦੇਸ਼ਾਂ ਵਿਚੋਂ ਕੋਈ ਡੈਲੀਗੇਟ ਨਹੀਂ ਸਨ ਆਏ । ਸਿਰਫ ਦੋ ਕਿ ਤਿੰਨ ਗਿਣਤੀ ਦੇ । ਕਿਧਰੇ ਕਿਸੇ ਨੂੰ ਇਸ ਕਾਨਫਰੰਸ ਦਾ ਪਤਾ ਨਹੀਂ ਸੀ । ਸ਼ਰਮ ਆਉਂਦੀ ਸੀ ਜਦੋਂ ਜਿਵੇਂ ਉਹ ਕਹਿੰਦੇ ਤੇ ਸਾਨੂੰ ਕਰਨਾ ਪੈਂਦਾ । ਐਥੋਂ ਤਕ ਕਿ ਜਦੋਂ ਸ਼ੰਨੋ ਖੁਰਾਣਾ 'ਅਪੇਰਾ ਸੁੰਦਰੀ' ਪੇਸ਼ ਕਰਨ ਲਗੀ ਤਾਂ (ਜਥੇਦਾਰ ਨੇ ਗੁਰੂ ਅਰਜਨ ਦਾ ਸ਼ਬਦ ਬੋਲਿਆ ਸੀ) ਉਹਨਾਂ ਦੇ ਸਤਿਗੁਰਾਂ ਨੇ ਸਾਨੂੰ ਸਭ ਨੂੰ ਖੜਾ ਕਰ ਦਿਤਾ ਇਕ ਦਮ ਸਾਵਧਾਨ । ਜਦੋਂ ਕਿ ਸਾਡੀ ਸਿਖੀ ਬੈਠਕੇ ਸ਼ਬਦ ਸਰਵਣ ਕਰਦੀ ਹੈ । ਇਵੇਂ ਦਿੱਲੀ ਦੀ ਬੀਬੀ ਨੂੰ ਬੁੱਲ੍ਹੇ ਦੀ ਕਾਫੀ ਗਾਉਂਦਿਆਂ ਚੁਪ ਕਰਵਾ ਦਿੱਤਾ । ਖਬਰੇ ਉਹਨਾਂ ਦੇ ਸਤਿਗੁਰ ਸੱਚੇ ਪਾਤਸ਼ਾਹ ਇਸ਼ਕ ਹਕੀਕੀ ਤੇ ਇਸ਼ਕ ਮਿਜਾਜ਼ੀ ਦਾ ਨਿਤਾਰਾ ਨਹੀਂ ਸਨ ਕਰ ਸਕੇ । ਹੋਰ ਅਨੇਕਾਂ ਇਹੋ ਜਿਹੀਆਂ ਗੱਲਾਂ ਜਿਵੇਂ ਉਹਨਾਂ ਦਾ ਕੌਮੀ ਗੀਤ ਤੇ ਸਤਗੁਰਾਂ ਦਾ ਸਟੇਜ ਤੇ ਬੈਠੇ ਰਹਿਣਾ ਖੇਤ ਖਸਮਾਂ ਨੂੰ ਖਾਵੇ ਬਰਡ ਪੰਜਾਬੀ ਕਾਨਫਰੰਸ । ਪਵੇ ਢੱਠੇ ਖੂਹ 'ਚ । ਸਮਾਨ ਖਰੀਦਣ ਵਾਲਾ ਨਜ਼ਾਰਾ ਦੇਖਣ ਵਾਲਾ ਸੀ : ਲੋਕ ਕਪੜਿਆਂ ਤੇ ਹੋਰ ਚੀਜ਼ਾਂ ਤੇ ਇਉਂ ਟੁਟ ਪਏ ਸਨ, ਜਿਵੇਂ ਗਿਧਾਂ ਮੁਰਦਾਰ ਤੇ । ਇਉਂ ਤਾਂ ਮੈਨੂੰ ਹੀ ਲਗਿਆ ਸੀ, ਪਰ ਉਹ ਤਾਂ ਸਾਰੇ ਗਏ ਹੀ ਵੀ. ਸੀ. ਆਰ ਲੈਣ ਜਾਂ ਸੁਪਾਰੀ ਸੂਟ ਲੈਣ ਸੀ, ਜਾਂ ਆਪਣੇ ਬੀਵੀ ਬੱਚਿਆਂ ਦੀਆਂ ਮੈਕਸੀਆਂ ਤੇ ਚੱਡੀਆਂ ਖਰੀਦਣ । ਸਾਹਿਤਕਾਰਾਂ ਨਾਲੋਂ ਨਾਨ ਲਿਟਰੇਰੀ ਬੰਦਿਆਂ ਦਾ ਕਠ ਸੀ । ਆਪਣੇ ਭਰਾ, ਭਤੀਜੇ, ਜੀਜੇ, ਸਾਲੇ, ਭਣੋਈਏ, ਖਾਵੰਦ, ਤਰੀਮਤ ਤੇ ਹੋਰ ਪਤਾ ਨਹੀਂ ਕੀ ਕੁਝ ਸੀ । ਸਾਡੇ ਬਾਰੇ ਤਾਂ ਪੂਰੀ ਕੋਸ਼ਿਸ਼ ਸੀ ਨਾ ਲਿਜਾਣ ਦੀ । ਕਾਰਨ ਪਤਾ ਨਹੀਂ ਕੀ ਸੀ । ਦਿੱਲੀ ਵਾਲੇ ਹੀ ਜਾਨਣ । ਖੈਰ......"

ਇਸ ਚਿਠੀ ਨੂੰ ਪੜ੍ਹ ਕੇ ਇਕ ਫਿਲਮ ਦੀ ਯਾਦ ਆਉਂਦੀ ਹੈ ਜਿਸ ਵਿਚ ਦੋ ਕਮੇਡੀਅਨ ਆਹਮੋ ਸਾਹਮਣੇ ਇਲੈਕਸ਼ਨ ਲੜ ਰਹੇ ਹੁੰਦੇ ਹਨ ਅਤੇ ਇਕ ਜਲਸੇ ਵਿਚ ਇਕ ਦਾ ਭਾਸ਼ਨ ਹੁੰਦਾ ਹੈ—

ਭਾਈਓ ਔਰ ਬਹਿਨੋ
ਬਾਪੂ ਗਾਂਧੀ ਜੀ ਭੀ ਚਲੇ ਗਏ
ਪੰਡਿਤ ਨਹਿਰੂ ਜੀ ਭੀ ਨਹੀਂ ਰਹੇ
ਔਰ ਮੇਰੀ ਭੀ ਤਬੀਅਤ ਕੁਛ ਖਰਾਬ ਹੈ ।

ਇਸੇ ਤਰ੍ਹਾਂ ਬੀਬੀ ਨੇ ਲਿਖਿਆ ਕਿ ਸਾਡੀ ਕੋਈ ਪੁਛ ਨਹੀਂ ਸੀ ਪਰ ਵਿਸ਼ੇਸ਼ ਗਲ ਕੋਈ ਨਹੀਂ ਲਿਖੀ ਸਤਿਗੁਰਾਂ ਦੇ ਸੁਆਗਤ ਤੋਂ ਹੀ ਚਿੜ ਹੈ । ਅਤੇ ਜਾਂ ਆਪਣੇ ਤੋਂ ਸਿਵਾ ਸਭ ਭੈੜੇ । ਸ੍ਰੀਮਤੀ ਸ਼ੰਨੋ ਖੁਰਾਣਾ ਦੇ ਅਪੇਰੇ ਵੇਲੇ ਉਥੇ ਸਤਿਗੁਰੂ ਜਗਜੀਤ ਸਿੰਘ ਜੀ ਮੌਜੂਦ ਹੀ ਨਹੀਂ ਸਨ । ਉਹਨਾਂ ਬਾਰੇ ਬੀਬੀ ਨੇ ਗਲਤ ਬਿਆਨੀ ਕੀਤੀ ਹੈ । ਦਵੈਤ ਭਾਵਨਾ ਨਾਲ ।

ਅਸਲ ਵਿਚ ਉਹ 'ਸਾਡੀ ਸਿਖੀ' ਦੀ ਜ਼ਹਿਨੀਅਤ ਦਾ ਸ਼ਿਕਾਰ ਹੈ । ਅਸੀਂ ਦਸਦੇ ਹਾਂ ਅਸਲ ਗਲ ਕੀ ਸੀ ।

ਉਸ ਵੇਲੇ ਸਟੇਜ ਤੇ ਹੋਰਨਾਂ ਵਿਦਵਾਨਾਂ ਨਾਲ ਮਹਾਰਾਜ ਬੀਰ ਸਿੰਘ ਜੀ ਵੀ ਬੈਠੇ ਸਨ । ਸ਼ੰਨੋ ਖੁਰਾਣਾ ਦਾ ਛੱਪਿਆ ਪੇਪਰ ਸਭ ਦੇ ਸਾਹਮਣੇ ਸੀ।ਸ੍ਰੀਮਤੀਸ਼ੰਨੋ ਖੁਰਾਣਾਅਤੇ ਉਸ ਦੀ ਸਪੁਤਰੀ ਪਾਇਲ ਆਹੂਜਾ ਅਪੇਰੇ ਦੇ ਗੀਤ ਗਾ ਕੇ ਸੁਣਾ ਰਹੀਆਂ ਸਨ । ਮਹਾਰਾਜ ਬੀਰ ਸਿੰਘ ਜੀ ਨੇ ਅਗਾਊਂ ਪੜ੍ਹ ਲਿਆ ਸੀ ਕਿ ਅਗੇ ਗੁਰਬਾਣੀ ਦੇ ਸ਼ਬਦ ਆਉਣਗੇ ।

ਹੁਣ 'ਸਾਡੀ ਸਿੱਖੀ' ਵਾਲਿਆਂ ਦੀ ਗਲ ਤਾਂ ਨਹੀਂ ਪਰ ਪੁਰਾਣੇ ਸਿਖਾਂ ਦੀ ਇਹ ਰਵਾਇਤ ਸੀ ਕਿ ਉਹ ਉੱਚੇ ਥਾਂ ਤੇ ਬੈਠ ਕੇ ਗੁਰਬਾਣੀ ਗਾਇਨ (ਕੀਰਤਨ) ਨਹੀਂ ਸਨ

ਸੁਣਦੇ। ਇਹ ਹੀ ਗਲ ਮਹਾਰਾਜ ਜੀ ਦੇ ਸਾਹਮਣੇ ਸੀ। ਉਹਨਾਂ ਨੇ ਚਿਟ ਲਿਖ ਕੇ ਭੇਜੀ। ਇਹ ਸ਼ਬਦਾਂ ਵਾਲਾ ਹਿਸਾ ਛੱਡ ਦਿਤਾ ਜਾਵੇ ਕਿਉਂਕਿ ਸਟੇਜ ਉਤੇ ਸਾਰੇ ਵਿਅਕਤੀ ਜੁਤੀਆਂ ਸਮੇਤ ਕੁਰਸੀਆਂ ਉਪਰ ਬੈਠੇ ਸਨ ਪਰ ਸ੍ਰੀਮਤੀ ਸ਼ੇਨੋਂ ਨੂੰ ਚਿਟ ਦੀ ਸਮਝ ਨਾ ਆਈ ਤੇ ਉਹਨਾਂ ਉਹ ਸ਼ਬਦ ਗਾਉਣਾ ਸ਼ੁਰੂ ਕਰ ਦਿਤਾ।

ਮਹਾਰਾਜ ਜੀ ਇਸ ਵੇਲੇ ਜੁਤੀ ਉਤਾਰ ਕੇ ਗੁਰਬਾਣੀ ਦੇ ਸਤਿਕਾਰ ਵਿਚ ਖੜੇ ਹੋ ਗਏ। ਉਹਨਾਂ ਨੂੰ ਵੇਖ ਕੇ ਬਾਕੀ ਸਟੇਜ ਵਾਲੇ ਵੀ ਖੜੇ ਹੋ ਗਏ। ਅਤੇ ਫਿਰ ਸਰੋਤੇ ਵੀ। ਇਸ ਗਲ ਤੋਂ ਬੀਬੀ ਜੀ ਨੂੰ ਸ਼ਰਮ ਆ ਗਈ।

ਦੂਸਰੇ ਸ਼ਬਦ ਵੇਲੇ ਕੁਝ ਬੈਠੇ ਹੀ ਰਹੇ ਪਰ ਮਹਾਰਾਜ ਜੀ ਤੇ ਬਹੁਤ ਸਾਰੇ ਖੜੇ ਰਹੇ। ਹੁਣ ਇਹ ਮਸਲਾ ਬਹਿਸ ਤਲਬ ਤਾਂ ਹੈ ਨਹੀਂ। ਅਕੀਦੇ ਦਾ ਸੁਆਲ ਹੈ। ਇਵੇਂ ਦਾ ਹੀ ਇਕ ਮੌਕਾ ਮਹਾਰਾਜ ਜੀ ਸਾਹਮਣੇ ਇਕ ਹੋਰ ਸਮੇਂ ਵੀ ਆਇਆ ਜਦੋਂ ਅਮਰੀਕਨ ਸਿੰਘਾਂ ਨੇ ਨੀਵੇਂ ਥਾਂ ਤੋਂ ਸ਼ਬਦ ਗਾਇਨ ਕੀਤਾ। ਉਸ ਸਭਾ 'ਚ ਸ਼ਾਇਦ ਪ੍ਰ: ਮੰਤਰੀ ਵੀ ਸਨ, ਮਹਾਰਾਜ ਜੀ ਕੀਰਤਨ ਸਤਿਕਾਰ ਵਿਚ ਖੜੇ ਹੋ ਗਏ ਬਾਵਜੂਦ ਸਕਿਓਰਟੀ ਵਾਲਿਆਂ ਦੇ ਇਤਰਾਜ਼ ਦੇ ਅਤੇ ਇਕ ਦੋ ਹੋਰ ਸਿਖ ਵੀ ਨਾਲ ਖਲੋ ਗਏ।

ਇਸ ਗਲ ਨੂੰ ਬੀਬੀ ਜੀ ਨੇ ਲਿਖਿਆ ਹੈ ਕਿ "ਉਹਨਾਂ ਦੇ ਸਤਿਗੁਰੂ ਨੇ ਸਾਨੂੰ ਸਭ ਨੂੰ ਖੜਾ ਕਰ ਦਿਤਾ ਇਕਦਮ ਇਹ 'ਸਾਡੀ ਸਿਖੀ' ਬੈਠ ਕੇ ਸ਼ਬਦ ਸਰਵਣ ਕਰਦੀ ਹੈ।" ਕੀ ਕੁਰਸੀਆਂ ਤੇ ਜੁਤੀਆਂ ਸਮੇਤ ਰਾਗੀਆਂ ਤੋਂ ਉਚੇ ਬੈਠ ਕੇ ਸਰਵਣ ਕਰਦੀ ਹੈ ? ਜੇ ਇਹ "ਸਾਡੀ ਸ਼ਿਖੀ" ਹੈ ਤਾਂ ਅਸਿੱਖੀ ਕੀ ਹੈ ?

ਹੁਣ ਲਓ ਇਸ਼ਕ ਹਕੀਕੀ ਅਤੇ ਇਸ਼ਕ ਮਿਜ਼ਾਜੀ ਦੇ ਨਤਾਰੇ ਦੀ ਗਲ। ਇਹ ਨਾਮਧਾਰੀ ਦੀਵਾਨ ਹੀ ਹਨ ਜਿਥੇ ਬੁੱਲੇ ਅਤੇ ਹੋਰ ਸੂਫੀਆਂ ਦੇ ਕਲਾਮਾਂ ਦੇ ਹਵਾਲੇ ਖੁਲੇ ਦਿਤੇ ਜਾ ਸਕਦੇ ਹਨ ਅਤੇ ਗੰਵੇ ਜਾ ਸਕਦੇ ਹਨ। ਸਤਿਗੁਰਾਂ ਦੀ ਸੰਗੀਤ ਬਾਰੇ ਜਾਣਕਾਰੀ ਦੀ ਗਲ ਕਰਨੀ ਹੋਵੇ ਤਾਂ ਵੱਡੇ ਵੱਡੇ ਉਸਤਾਦਾਂ ਉਸਤਾਦ ਵਲਾਇਤ ਖਾਂ, ਉ:ਅਮਜਦ ਅਲੀ ਖਾਂ ਉਸਤਾਦ ਸਲਾਮਤ ਅਲੀ ਪੰਡਿਤ ਕਿਸ਼ਨ ਮਹਾਰਾਜ ਸ਼ਿਵਕੁਮਾਰ ਸ਼ਰਮਾ ਅਤੇ ਹਰੀ ਪ੍ਰਸਾਦਿ ਚੋਰੱਸੀਆ ਪੰ: ਰਵੀ ਸ਼ੰਕਰ ਦੀ ਗਵਾਹੀ ਲਵੋ। ਸੂਫੀਆਨਾ ਕਲਾਮ ਕਿਵੇਂ ਗਾਇਆ ਜਾਂਦਾ ਹੈ ਕਿਹੜੀ ਅਦਾ ਨਾਲ ਗਾਇਆ ਜਾਂਦਾ ਹੈ ਉਸ ਦਾ ਸਤਿਗੁਰਾਂ ਨੂੰ ਵੀ ਪਤਾ ਹੈ ਅਤੇ ਸਾਨੂੰ ਵੀ ਵਾਕਫੀਅਤ ਹੈ। ਪਰ ਸੂਫੀਆਨਾ ਕਲਾਮ ਦੇ ਨਾਮ ਤੇ ਹੋਰ ਕੁਝ ਕਰਨ ਦੀ ਇਜਾਜ਼ਤ ਘੱਟੋ ਘਟ ਉਹਨਾਂ ਦੇ ਸਾਹਮਣੇ ਨਹੀਂ ਦਿਤੀ ਜਾ ਸਕਦੀ।

ਕੌਮੀ ਗੀਤ ਵਾਲੀ ਗਲ ਅਸਾਂ ਤਾਂ ਵੇਖੀ ਨਹੀਂ ਬੀਬੀ ਨੇ ਪਤਾ ਨਹੀਂ ਇਥੋਂ ਲੈ ਆਂਦੀ ਹੈ।

ਹੁਣ ਇਹਨਾਂ ਅਣਹੋਣੀਆਂ ਗਲਾਂ ਤੇ ਤਾਂ ਬੀਬੀ ਨੂੰ ਸ਼ਰਮ ਗਈਆ ਪਰ ਜਿਹੜੀਆਂ ਨਕਾਰਾਤਮਕ ਗਲਾਂ ਲੇਖਕਾਂ ਨੇ ਆਪਣੇ ਭਾਈਚਾਰੇ ਬਾਰੇ ਆਪ ਲਿਖੀਆਂ ਨੇ ਸ਼ਰਾਬ ਅਤੇ ਹੋਰ ਕੀ ਕੁਝ ਉਹਨਾਂ ਤੋਂ ਸ਼ਰਮ ਨਹੀਂ ਆਈ। ਚੰਗਾ ਹੁੰਦਾ ਇਹ ਚਿੱਠੀ ਗੁਮਨਾਮ ਨਾ ਹੁੰਦੀ ਤਾਂ ਫਿਰ ਅਸੀਂ ਕੁਝ ਹੋਰ ਅਰਜ਼ ਕਰਦੇ।

ਰਹੀ ਗੱਲ ਬਾਕੀ ਦੇ ਸਿੱਖ ਭਰਾਵਾਂ ਨਾਲ ਬਾਈ ਤੇ ਤੇਈਕਾਟ ਦੀ ਗੱਲ ਇਹ ਵੀ ਕਿਸੇ 'ਸਾਡੀ ਸਿੱਖੀ' ਵਾਲੀ ਜ਼ਹਿਨੀਅਤ ਦਾ ਪ੍ਰਗਟਾਵਾ ਹੈ। ਇਸ ਦਾ ਕੀ ਮਤਲਬ ਹੈ ? ਕੀ ਬਾਕੀ ਸਿੱਖਾਂ ਨੂੰ ਸੱਦਾ ਪੱਤਰ ਨਹੀਂ ਦਿਤਾ ਗਿਆ ? ਕੀ ਸਿੰਘ ਸਭਾ ਨੂੰ ਸੱਦਾ ਪੱਤਰ ਨਹੀਂ ਦਿਤਾ ਗਿਆ ? ਦਿਤਾ ਗਿਆ ਅਤੇ ਉਹ ਆਏ ਵੀ। ਉਸ ਤੋਂ ਪਹਿਲੋਂ ਪ੍ਰਧਾਨਗੀ ਸਮੇਤ ਸਾਰੀ ਸੁਆਗਤੀ ਕਮੇਟੀ ਸੌਂਪਣ ਦੀ ਵੀ ਪੇਸ਼ਕਸ਼ ਸੀ ਅਤੇ ਮਾਲੀ ਮਦਦ ਦੇਣ ਦੀ ਪੇਸ਼ਕਸ਼ ਵੀ।

ਇਹ ਉਹਨਾਂ ਦੀ ਆਪਣੀ ਗੱਲ ਸੀ। ਉਹ ਪੀੜ੍ਹੀਆਂ ਤੋਂ ਉਥੇ ਰਹਿ ਰਹੇ ਹਨ ਉਹਨਾਂ ਦੀਆਂ ਸਾਂਝਾਂ ਵੀ ਹਨ ਸਾਨੂੰ ਲੱਤ ਅੜਾਉਣ ਦੀ ਨਾ ਲੋੜ ਹੈ ਨਾ ਉਚਿਤ। ਪਰ ਸਾਡਾ ਇਹ ਪ੍ਰਭਾਵ ਹੁਣ ਜ਼ਰੂਰ ਹੈ ਕਿ ਜੇ ਸੁਆਗਤ ਕਮੇਟੀ ਨਰੋਲ ਨਾਮਧਾਰੀ ਨਾ ਹੁੰਦੀ ਤਾਂ ਜਿਵੇਂ ਖਰਚੇ ਜ਼ਰਬਾਂ ਖਾ ਰਹੇ ਸਨ ਜ਼ਬਰਦਸਤ ਬੇ-ਸੁਆਦੀ ਹੁੰਦੀ।

ਸਤਿਗੁਰੂ ਜਗਜੀਤ ਸਿੰਘ ਜੀ ਅਤੇ ਬੈਂਕੌਕ ਦੀ ਨਾਮਧਾਰੀ ਸੰਗਤ ਦੇ ਕਿਰਦਾਰ ਬਾਰੇ ਇਕ ਟਿੱਪਣੀ ਪਾਠਕਾਂ ਸਾਹਮਣੇ ਪੇਸ਼ ਕਰਨਾ ਚਾਹੁੰਦੇ ਹਾਂ।

ਅਸੀਂ ਨਾ ਤਾਂ ਸੁਆਗਤ ਆਓ ਭਗਤ ਜਾਂ ਖਾਣੇ ਦਾ ਢੰਡੋਰਾ ਪਿਟਣਾ ਚਾਹੁੰਦੇ ਹਾਂ ਨਾ ਇਹ ਢੰਗ ਹੈ। ਏਸੇ ਵਾਸਤੇ ਅਪਣੀ ਰਿਪੋਰਟ ਵਿਚ ਇਕ ਖਾਸ ਗੱਲ ਦਾ ਜ਼ਿਕਰ ਨਹੀਂ ਸੀ ਕੀਤਾ। ਇਹ ਸੀ ਪੰਜਾਬੀ ਟ੍ਰਿਬਿਊਨ ਦੇ ਸਹਾਇਕ ਐਡੀਟਰ ਸ: ਜਗਜੀਤ ਸਿੰਘ ਬੀਰ ਦਾ ਹਾਰਟ ਅਟੈਕ ਨਾਲ ਬੀਮਾਰ ਹੋਣ ਦੀ ਘਟਨਾ। ਉਸ ਬਾਰੇ ਆਪਣੇ ਵਲੋਂ ਕੋਈ ਗੱਲ ਨਹੀਂ ਸਾਂ

ਕਰਨਾ ਚਾਹੁੰਦੇ । ਇਸ ਵਾਸਤੇ ਅਸਾਂ ਬੀਰ ਜੀ ਨੂੰ ਬੇਨਤੀ ਲਿਖੀ ਕਿ ਉਹ ਹੀ ਅਸਲ ਗੱਲ ਦਸਣ । ਉਹਨਾਂ ਜੋ ਉਤਰ ਭੇਜਿਆ ਉਹ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ ।

੧ੴ ਚੰਡੀਗੜ੍ਹ

੨੪-੯-੮੩

ਪਿਆਰੇ ਵਰਯਾਮ ਜੀ,

ਗੁਰ ਫਤਹ,

ਆਪ ਜੀ ਦਾ ਪੱਤਰ ਮਿਲਿਆ ਹੈ । ਮੈਂ ਡਾਕਟਰੀ ਚੈਕ-ਅੱਪ ਲਈ ਅੰਮ੍ਰਿਤਸਰ ਗਿਆ ਹੋਇਆ ਸਾਂ । ਮੈਂ ਬੈਂਕਾਕ ਦੇ ਨਾਮਧਾਰੀ ਸਿੰਘਾਂ ਅਤੇ ਸਤਿਗੁਰੂ ਬਾਬਾ ਜਗਜੀਤ ਸਿੰਘ ਜੀ ਮਹਾਰਾਜ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਵੇਲੇ ਸਿਰ ਸੰਭਾਲ ਕੇ ਮੇਰਾ ਜੀਵਨ ਬਚਾਇਆ ਨਹੀਂ ਤਾਂ ਸੰਭਵ ਸੀ ਕਿ ਮੇਰੀ ਰਾਖ ਵੀ ਮੇਰੀ ਮਾਤਰੀ ਭੂਮੀ ਵਿਚ ਨਾ ਪੁਜ ਸਕਦੀ ।

ਅਜੇ ਮੈਂ ਚੰਗੀ ਤਰ੍ਹਾਂ ਸੇਹਤਵੰਦ ਨਹੀਂ ਹੋਇਆ । ਲਿਖਣ ਲਗਿਆਂ ਹੱਥ ਕੰਬਦੇ ਹਨ, ਥੋੜ੍ਹੇ ਸਮੇਂ ਲਈ ਦਫਤਰ ਜਾਂਦਾ ਹਾਂ । ਆਪ ਜੀ ਦੀ ਆਗਿਆ ਅਨੁਸਾਰ ਛੇਤੀ ਹੀ ਆਪਣੀ ਆਪ ਬੀਤੀ ਲਿਖ ਕੇ ਭੇਜ ਦਿਆਂਗਾ ।

ਮੇਰਾ ਸਿਰ ਨਾਮਧਾਰੀ ਸੰਗਤ ਅਤੇ ਬਾਬਾ ਜੀ ਅਗੇ ਝੁਕਦਾ ਹੈ । ਜਦੋਂ ਉਹ ਸ੍ਰੀ ਭੈਣੀ ਸਾਹਿਬ ਆਉਣ ਤਾਂ ਮੈਨੂੰ ਇਤਲਾਹ ਦੇਣੀ ਮੈਂ ਆਪ ਉਹਨਾਂ ਦੇ ਕੋਲ ਜਾ ਕੇ ਨਿੱਜੀ ਤੋਰ ਤੇ ਉਹਨਾਂ ਦਾ ਧੰਨਵਾਦ ਕਰਾਂਗਾ ।

ਆਪ ਜੀ ਦਾ ਹਿਤੂ

ਜਗਜੀਤ ਸਿੰਘ ਬੀਰ''

ਇਹ ਚਿੱਠੀ ਕਿਸੇ ਵਿਆਖਿਆ ਦੀ ਮਹੁਤਾਜ ਨਹੀਂ । ਸ: ਜਗਜੀਤ ਸਿਘ ਬੀਰ ਪੰਜਾਬੀ ਟ੍ਰਿਬਿਊਨ ਤੋਂ ਪਹਿਲਾਂ ਅਕਾਲੀ ਪੱਤ੍ਰਕਾ ਵਿਚ ਸੇਵਾ ਕਰ ਚੁਕੇ ਹਨ ਤੇ ਸਿੱਖੀ ਵਿਚ ਕਿਸੇ ਤੋਂ ਘੱਟ ਨਹੀਂ ।

ਸਤਿਗੁਰਾਂ ਦੇ ਇਸੇ ਕਿਰਦਾਰ ਦੀ ਰਿਪੋਰਟ ਅੰਗਰੇਜ਼ੀ ਅਜੀਤ ਵਿਚ ਛਪੀ ਹੈ ਕਿ ਬੀਮਾਰ ਸ੍ਰੀਮਤੀ ਜੀ.ਐਸ. ਨੰਦਾ ਦਾ ਇਲਾਜ ਵੀ ਕਰਵਾਇਆ ਅਤੇ ਦਿੱਲੀ ਤੋਂ ਕਾਰ ਰਾਹੀਂ ਚੰਡੀਗੜ੍ਹ ਵੀ ਪਹੁੰਚਾਇਆ । ਬਾਕੀ ਗੱਲਾਂ ਅਸੀਂ ਨਹੀਂ ਕਰਦੇ ਕਿਉਂਕਿ ਸਤਿਗੁਰੂ ਜੀ ਪਬਲਿਸਟੀ ਵਾਸਤੇ ਨਹੀਂ ਸਗੋਂ ਆਪਣਾ ਧਰਮ ਸਮਝਕੇ ਕਰਦੇ ਹਨ ।

ਜੇ ਇਹ ਕਾਨਫਰੰਸ ਨਾਮਧਾਰੀ ਸ਼ੋ ਕਰਨੀ ਹੁੰਦੀ ਤਾਂ ਦੇਸ 'ਚੋਂ ਨਾਮਧਾਰੀ ਲੇਖਕ ਜ਼ਰੂਰ ਲਿਜਾਏ ਜਾਂਦੇ । ਸਤਿਜੁਗ ਦਾ ਐਡੀਟਰ ਅੰਤਲੇ ਪਲੀਂ ਪਹੁੰਚਿਆ । ਯੁਗਮਰਯਾਦਾ ਦਾ ਐਡੀ-ਟਰ ਨਹੀਂ ਗਿਆ । ਸਵਰਨ ਸਿੰਘ ਸਨੇਹੀ, ਮਾ: ਨਿਹਾਲ ਸਿੰਘ ਅਤੇ ਮਿਹਰ ਸਿੰਘ ਜੀ ਨਹੀਂ ਗਏ, ਇਥੋਂ ਤਕ ਪ੍ਰਸਿੱਧ ਪੰਜਾਬੀ ਵਿਦਵਾਨ ਸ: ਕਿਰਪਾਲ ਸਿੰਘ ਕਸੇਲ ਨਹੀਂ ਗਏ । ਨਾਮਧਾਰੀ ਕਵੀਆਂ ਸਾਹਿਤਕਾਰਾਂ ਸਾਹਿਤ ਪਾਠਕਾਂ ਚੋਂ ਕੋਈ ਨਹੀਂ ਗਿਆ ਹਾਲਾਂ ਕਿ ਕਈ ਪੂਰਾ ਕਿਰਾਇਆ ਖਰਚ ਕੇ ਵੀ ਜਾ ਸਕਦੇ ਸਨ । ਨਾਮਧਾਰੀ ਅਕੀਦੇ ਦੇ ਨੇੜਲੇ ਲੇਖਕ ਵੀ ਨਹੀਂ ਗਏ ਜੇ ਨਾਮਧਾਰੀ ਕਾਨਫਰੰਸ ਕਰਨੀ ਹੁੰਦੀ ਤਾਂ ਡੈਲੀਗੇਟਾਂ ਦੀ ਚੋਣ ਖਾਸ ਕੋਣ ਤੋਂ ਹੋਣੀ ਸੀ । ਹੁਣ ਤਾਂ ਨਾਮਧਾਰੀਆਂ ਸੰਬੰਧੀ ਪੜ੍ਹੇ ਗਏ ਪਰਚਿਆਂ ਵਿਚ ਨਾਮਧਾਰੀ ਅਕੀਦੇ ਦੇ ਵਿਪ੍ਰੀਤ ਗੱਲਾਂ ਵਿਰੁਧ ਵੀ ਕੋਈ ਸ਼ਬਦ ਨਾ ਆਖਿਆ ਗਿਆ ਜਦੋਂ ਕਿ ਇਹ ਇਕ ਆਮ ਰੁਟੀਨ ਹੁੰਦਾ ਹੈ।

ਅਨਾਮਧਾਰੀ ਲੇਖਕਾਂ 'ਚ ਕਈ ਸੁਆਗਤੀ ਕਮੇਟੀ ਵਾਲਿਆਂ ਦੇ ਪਿਆਰੇ ਲੇਖਕ ਸਨ ਉਹਨਾਂ ਨੂੰ ਵੀ ਨਾ ਬੁਲਾਇਆ ਗਿਆ ।

ਨਾਮਧਾਰੀ ਕਿਰਦਾਰ ਬਾਰੇ ਇਸ ਕਾਨਫਰੰਸ ਦੇ ਸੰਬੰਧ ਵਿਚ ਵੱਖ-ਵੱਖ ਅਖਬਾਰਾਂ, ਅਜੀਤ, ਜੱਗ ਬਾਣੀ, ਹਿੰਦ ਸਮਾਚਾਰ, ਪੰਜਾਬ ਕੇਸਰੀ, ਅੰਗਰੇਜ਼ੀ ਅਜੀਤ,ਮਿਲਾਪ, ਆਰਸੀ ਆਦਿ ਵਿਚ ਪਰਸੰਸਾ ਕੀਤੀ ਗਈ ਹੈ । ਦੂਸਰੇ ਕਿਰਦਾਰ ਦੀ ਗੱਲ ਵੀ ਕੀਤੀ ਹੈ ਜਿਸ ਨੂੰ ਅਸੀਂ ਦਹੁਰਾਣਾ ਨਹੀਂ ਚਾਹੁੰਦੇ ।

ਇਕ ਗੱਲ ਅਸੀਂ ਫੇਰ ਦੁਹਰਾਉਣਾ ਚਾਹੁੰਦੇ ਹਾਂ ਕਿ ਇਹ ਗੱਲ ਬਹੁਤ ਹੀ ਤਸੱਲੀ ਵਾਲੀ ਸੀ ਕਿ ਕਾਨਫਰੰਸ ਵਿਚ ਬਹੁਤ ਉੱਚ ਕੋਟੀ ਦੇ ਵਿਦਵਾਨ ਚੰਗੇ ਪੁਰਸ਼ ਲੇਖਕ; ਯੂਨੀਵਰਸਟੀਆਂ ਦੇ ਮੁਖੀ ਤੇ ਵਿਭਾਗਾਂ ਦੇ ਮੁਖੀ ਪੁਜੇ ਹੋਏ ਸਨ—ਇਹਨਾਂ ਸਾਰਿਆਂ ਨੇ ਕਾਨਫਰੰਸ ਨੂੰ ਰੌਣਕ ਬਖਸ਼ੀ ਸੀ ਅਤੇ ਇਹਨਾਂ ਦਾ ਪਹੁੰਚਣਾ ਹੀ ਇਕ ਮੁਬਾਰਕ ਗੱਲ ਸੀ। ਹੋਰ ਕਾਰਵਾਈ ਕੁਝ ਵੀ ਨਾ ਹੋਈ ਹੋਵੇ ਤਾਂ ਇਹਨਾਂ ਸਾਰਿਆ ਦਾ ਇਕੱਠੇ ਹੋਣਾ ਹੀ ਇਕ ਮਹਾਨ ਕਾਰਜ ਸੀ । ਸਾਡਾ ਸਿਰ ਇਹਨਾਂ ਅਗੇ ਝੁਕਦਾ ਹੈ ।

ਜਦੋਂ ਨਾਮਧਾਰੀਆਂ ਦਾ ਨਾਮ ਕਿਸੇ ਤਰ੍ਹਾਂ ਹੀ ਸਹੀ

ਇਸ ਕਾਨਫਰੰਸ ਨਾਲ ਜੁੜ ਹੀ ਗਿਆ ਹੈ ਤਾਂ ਇਥੇ ਇਕ ਚਿਠੀ ਜੋ ਨਾਮਧਾਰੀਆਂ ਵਾਸਤੇ ਵੀ ਪ੍ਰਸ਼ਨ ਚਿੰਨ ਖੜੇ ਕਰਦੀ ਹੈ ਉਹ ਪ੍ਰਕਾਸ਼ਤ ਕਰਦੇ ਹਾਂ ਇਹ ਚਿਠੀ ਡਾ: ਅਮਰ ਭਾਰਤੀ ਵਲੋਂ ਲਿਖੀ ਹੈ ਅਤੇ ਇਸ ਦੇ ਕੁਝ ਅੰਸ਼ ਇਵੇਂ ਹਨ।

"...ਚਿਠੀ ਲਿਖਣ ਦਾ ਕਾਰਨ ਇਕ ਜਗਿਆਸਾ ਹੈ।

"...ਬੈਂਕੌਕ ਵਿਚ ਕਾਨਫਰੰਸ (ਤੀਜੀ ਵਿਸ਼ਵ ਪੰਜਾਬੀ ਕਾਨਫਰੰਸ) ਸਬੰਧੀ ਬੜਾ ਕੁਝ ਹੋਇਆ ਹੈ। ਸੈਂਕੜੇ ਲੋਕ ਏਧਰੋਂ ਓਧਰ ਪੁੱਜੇ। ਬੈਂਕੌਕ ਦੇ ਨਾਮਧਾਰੀਆਂ ਨੇ ਬਿਹਤਰੀਨ ਪ੍ਰਾਹੁਣਾਚਾਰੀ ਦਾ ਪ੍ਰਮਾਨ ਪੇਸ਼ ਕੀਤਾ ਤੇ ਅੱਕਥ ਖੇਚਲ ਨਾਲ ਗੈਰ ਨਾਮਧਾਰੀਆਂ ਦਾ ਦਿਲ ਮੋਹ ਲਿਆ। ਗੁਰੂ ਜੀ ਤੇ ਉਨ੍ਹਾਂ ਦੇ ਸਾਰੇ ਪ੍ਰਵਾਰ ਦਾ ਅਗਵਾਈ ਭਰਪੂਰ ਹਿੱਸਾ ਸਭ ਦੇ ਸਾਹਮਣੇ ਰਿਹਾ ਹੈ। ਇਸ ਸਭ ਤੋਂ ਜਗਿਆਸਾ ਇਹ ਹੋ ਰਹੀ ਹੈ ਕਿ ਕਿਸ ਨੂੰ ਕੀ ਪ੍ਰਾਪਤੀ ਹੋਈ। ਪੰਜਾਬੀ ਲੇਖਕਾਂ ਨੂੰ ਪੰਜਾਬੀ ਭਾਸ਼ਾ ਤੇ ਸਾਹਿਤ ਨੂੰ, ਪੰਜਾਬੀ ਸਭਿਆਚਾਰ ਨੂੰ ਕੀ ਤੇ ਕਿਸ ਪ੍ਰਕਾਰ ਦੀ ਪ੍ਰਾਪਤੀ ਹੋਈ।

ਵਿਸ਼ੇਸ਼ ਪ੍ਰਾਪਤੀ ਦੇ ਹੱਕਦਾਰ ਨਾਮਧਾਰੀ ਕਹੇ ਜਾ ਸਕਦੇ ਹਨ ਕਿਉਂਕਿ ਇਸ ਸਭ ਕੁਝ ਦੇ ਮੂਲ ਵਿਚ ਨਾਮਧਾਰੀ ਸੰਸਥਾ ਹੈ। ਸੋ ਨਾਮਧਾਰੀਆਂ ਨੂੰ ਕੀਹ ਤੇ ਕਿਹੋ ਜਿਹੀ ਪ੍ਰਾਪਤੀ ਹੋਈ ਹੈ ਤੇ ਉਸ ਦਾ ਸਭ ਤੋਂ ਮਹੱਤਵ ਕਿਹੋ ਜਿਹਾ ਹੈ? ਨਾਮਧਾਰੀਆਂ ਨੇ ਇਸ ਕਾਨਫਰੰਸ ਦੇ ਸਿੱਟਿਆਂ ਨੂੰ ਆਪਣੇ ਭਵਿਖਤ ਪ੍ਰੋਗਰਾਮ ਉਪਰ ਕਿਵੇਂ ਲਾਗੂ ਕਰਨ ਬਾਰੇ ਸੋਚਿਆ ਹੈ? ਨਾਮਧਾਰੀ ਤੇ ਅਨਾਮਧਾਰੀ ਸਹਿਤਕਾਰਾਂ ਦੀ ਸਾਂਝ ਕਿਸ ਮਾਤ੍ਰਾ ਵਿਚ ਤੇ ਕਿਸ ਰੂਪ ਵਿਚ ਸ਼ੁਰੂ ਹੋ ਕੇ ਪ੍ਰਫੁਲਤ ਹੋਵੇਗੀ? ਇਸ ਕਾਨਫਰੰਸ ਵਿਚ ਨਾਮਧਾਰੀ ਸਹਿਤਕਾਰਾਂ ਦਾ ਸਾਹਿਤਕਾਰ ਦੇ ਨਾਤੇ ਕੀ ਯੋਗਦਾਨ ਰਿਹਾ ਹੈ ਤੇ ਉਹਨਾਂ ਲਈ ਪ੍ਰੇਰਨਾ ਵਾਲੀ ਗੱਲ ਕਿਹੜੀ ਰਹੀ ਹੈ।..."

# "ਸਤਿਗੁਰ ਦਰਸ਼ਨ"

**—ਭਗਤ ਸਿੰਘ ਕਲਸੀ**

ਸ: ਭਗਤ ਸਿੰਘ ਕਲਸੀ ਜਿਥੇ ਸੁੰਦਰ ਡੀਜ਼ਾਈਨਕਾਰ ਅਤੇ ਆਕੀਟਕੈਟ ਹਨ ਓਥੇ ਕਲਮ ਅਤੇ ਜ਼ਬਾਨ ਦੇ ਵੀ ਧਨੀ ਹਨ। ਆਪਣੀ ਪੁਰਾਣੀ ਯਾਦ ਨੂੰ ਜਿਵੇਂ ਉਹਨਾਂ ਦਾ ਸ਼ਬਦਾਂ ਦਾ ਜਾਮਾ ਪਹਿਨਾਇਆ ਹੈ ਉਹ ਕਿਸੇ ਚਲ-ਚਿਤਰ ਤੋਂ ਘੱਟ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੁਰਾਣੇ ਸਮਿਆਂ ਦੇ ਜਲੌ ਦਾ ਅਜ ਦਾ ਪਾਠਕ ਦਰਸ਼ਨ ਕਰੇਗਾ।

**—ਜਗਦੀਸ਼ ਸਿੰਘ**

ਸਮਾਂ ਬੀਤ ਗਿਐ ਪਰ ਵਾਕਿਆ ਅੱਜ ਵੀ ਤਾਜ਼ਾ ਤੇ ਬਿਲਕੁਲ ਸਪਸ਼ਟ ਦਿਸ ਆਉਂਦਾ ਹੈ।

ਸਿੱਖ ਪਰਵਾਰ ਦਾ ਜੰਮਪਲ ਹੁੰਦਿਆਂ ਨਾਮਧਾਰੀ ਅਕੀਦਤ ਮੰਦ ਸੱਜਨਾਂ ਨਾਲ ਮੈਨੂੰ ਸਨੇਹ ਸੀ ਕੁਦਰਤੀ, ਭਾਵੇਂ ਮੈਂ ਤੇ ਮੇਰੇ ਸਾਰੇ ਪਰਵਾਰਕ ਮੈਂਬਰ ਸਿੰਘ ਸਭਾਈ ਸਨ ਪੱਕੇ।

ਨਾਮਧਾਰੀਆਂ ਸਬੰਧੀ ਮੇਰੇ ਸਵਰਗੀ ਮਾਤਾ ਜੀ ਅਟਰੇਟ—ਕਾਫ਼ੀ ਜਾਨਕਾਰੀ ਦੇਂਦੇ ਰਹਿੰਦੇ ਸਨ।—ਨਾਮਧਾਰੀ ਗੁਰ ਗੱਦੀ ਤੇ ਹੁਣ "ਬਾਬਾ" ਪਰਤਾਪ ਸਿੰਘ ਜੀ ਸਸ਼ੋਭਤ ਹਨ—ਇਹ ਵੀ ਮਾਤਾ ਜੀ ਨੇ ਦੱਸਿਆ ਸੀ।

ਸਤਿਗੁਰ ਦਰਸ਼ਨ ਦੀ ਚਾਹ ਨੇ ਤਦ ਤੋਂ ਈ ਮੇਰੇ ਨਿੱਕੇ ਜਹੇ ਮਨ ਨੂੰ ਮੱਲ ਰੱਖਿਆ ਸੀ। ਜ਼ਿਕਰ ਗੋਚਰਾ ਵਾਕਿਆ ਮੇਰੇ ਹੁਣ ਪਾਕਿਸਤਾਨੀ ਸ਼ਹਿਰ "ਸਨਖੱਤਰੇ" ਦਾ ਹੈ। ਮੈਂ ਓਦੋਂ ਵਰਨੈਕੂਲਰ ਮਿਡਲ ਸਕੂਲ ਦੀ ਤੀਸਰੀ ਜਮਾਤ ਦਾ ਤਾਲਿਬ ਇਲਮ ਸਾਂ। ਮੇਰਾ ਸਕੂਲ, ਜਿਸਦੀ ਬਿਲਡਿੰਗ ਆਧੁਨਿਕ ਡੀਜ਼ਾਇਨ ਤੇ ਨਵੀਂ ਸ਼ਹਿਰੋਂ ਬਾਹਰ-ਵਾਰ ਜਰਨੈਲੀ ਸੜਕ ਦੇ ਕਿਨਾਰੇ ਤੇ ਬਣੀ ਸੀ। ਸ਼ਹਿਰ ਦੇ ਦੋ ਗੁਰਦੁਵਾਰੇ ਸਨ: ਸਿੰਘ ਸਭਾ ਤੇ ਨਾਮਧਾਰੀ ਗੁਰਦੁਵਾਰਾ। ਇਹ ਗੁਰਦੁਆਰਾ ਬਿਲਕੁਲ ਕਰੀਬ ਸੀ ਸਕੂਲ ਦੇ ਤੇ ਸ਼ਹਿਰ ਤੋਂ ਹਟਵਾਂ।

ਮੈਂ ਸਕੂਲ ਜਾਂਦਾ ਕਈ ਵਾਰੀ ਨਾਮਧਾਰੀ ਗੁਰਦੁਵਾਰੇ ਮੱਥਾ ਟੇਕਨ ਜਾਇਆ ਕਰਦਾ ਸਾਂ। ਮੇਰਾ ਐਸਾ ਕਰਨਾ ਸਿੱਖੀ ਸ਼ਰਧਾ ਦੇ ਚਿੰਨ੍ਹਆਤਮਕ ਕਰਕੇ ਹੀ ਨਹੀਂ ਸੀ, ਸਗੋਂ ਇਕ ਖ਼ਾਸ ਗੱਲ ਸੀ। ਉਸ ਗੁਰਦੁਆਰੇ ਦੇ ਮੁੱਖ ਪਰਬੰਧਕ ਭਾਈ ਬੇਲਾ ਸਿੰਘ ਜੀ ਸਨ। ਬੜੇ ਗੁਰਮੁੱਖ, ਪੂਰੇ ਰਹਿਣੀ ਬਹਿਨੀ ਤੇ ਕਰਨੀ ਵਾਲੇ ਸਿੱਖ, ਪਰ ਉਪਕਾਰੀ, ਦਇਆਲੂ। ਹਲੀਮ ਹੱਦ ਦਰਜੇ ਦੇ ਤੇ ਬਹੁਤ ਹੀ ਨੇਕ ਇਨਸਾਨ। ਵੱਡਾ ਸਬੱਬ ਇਸ ਗੁਰਦੁਵਾਰੇ ਨਾਲ ਨੇੜੇ ਹੋਣ ਦਾ ਏਹ ਸੀ ਮੇਰਾ।

ਅਪਣੇ ਅਸਲੀ ਮਕਸੱਦ ਨੂੰ ਦਸਨ ਤੋਂ ਪਹਿਲਾਂ ਜੀਅ ਚਾਹੁੰਦੈ—ਭਾਈ ਬੇਲਾ ਸਿੰਘ ਜੀ ਹੁਰਾਂ ਦੀ ਨਿਰਮਲ-ਨਿਰਮਾਨਤਾ, ਦਇਆਲਤਾ, ਸਖ਼ਾਵਤ ਤੇ ਮਨੁੱਖੀ ਪਿਆਰ ਦਾ ਭੋਰਾ ਭਰ ਜ਼ਿਕਰ ਕਰਾਂ।

ਮੈਂ ਅਕਾਲੀ ਲਹਿਰ, ਜੈਤੋ-ਗੰਗਸਰ ਮੋਰਚੇ ਵਿਚ ਚੋਥੇ ਸ਼ਹੀਦੀ ਜਥੇ ਨਾਲ ਮੋਰਚਾ ਫ਼ਤਹਿ ਹੋ ਜਾਣ ਤੇ ਘਰ ਪਰਤਿਆ ਸਾਂ। ਕਾਫ਼ੀ ਸੁਆਗਤ ਕੀਤਾ ਸੀ ਸ਼ਹਿਰ ਵਾਲਿਆਂ ਤੇ ਮਾਨ ਵੀ। ਭਾ: ਬੇਲਾ ਸਿੰਘ ਜੀ ਵੀ ਸੁਆਗਤ ਕਰਨ ਵਾਲਿਆਂ ਚਿ ਮੋਹਰੀ ਸਨ। ਭਾਵੇਂ ਜ਼ਈਫ਼ ਸਨ, ਪਰ ਤਾਂ ਭੀ ਅਗਲੇ ਦਿਨ ਦੁਪਹਿਰੀਂ ਉਹ ਸਾਡੇ ਘਰ ਮੈਨੂੰ ਮਿਲਣ ਆਏ। ਇਹ ਉਨ੍ਹਾਂ ਦੀ ਦਇਆਲਤਾ ਤੇ ਜ਼ਰਾ ਨਿਵਾਜ਼ੀ ਸੀ। ਜਦੋਂ ਉਹ ਘਰ ਆਏ ਮੈਂ ਥਕੇਵੇਂ ਕਾਰਨ ਸੁੱਤਾ ਪਿਆ ਸਾਂ। ਮਾਤਾ ਜੀ ਦਸਦੇ ਸਨ:—ਭਾ: ਸਾਹਿਬ ਜੀ ਮੰਜੇ ਤੇ ਮੇਰੇ ਪੈਰਾਂ ਵੱਲ ਬਹਿ ਕੇ ਮੈਨੂੰ ਕਿਨਾਂ ਚਿਰ ਪੱਖਾ ਝਲਦੇ ਰਹੇ। ਉਹਨਾਂ ਦੀ ਪਵਿੱਤਰ ਸਬੁੱਧ ਨੇ ਮੈਨੂੰ 'ਜਗਾਨ' ਦੀ ਖੇਚਲ ਜਾਨ, ਜਗਾਇਆ ਨਾ ਤੇ "ਫਿਰ ਮਿਲਾਂਗੇ।" ਕਹਿ ਕੇ ਵਾਪਸ ਚਲੇ ਗਏ।

ਇਹ ਮਹਾਪੁਰਸ਼ ਮਹੰਤ ਆਤਮਾ ਸਿੰਘ ਜੀ ਸਨਖੱਤਰਵੀ, ਐਡੀਟਰ ਸਤਿਜੁੱਗ ਦੇ ਪਿਤਾ ਜੀ ਸਨ।

ਘਰੋਂ, ਸਕੂਲ ਜਾਣ ਵਾਸਤੇ ਪੱਟੀ ਬਸਤਾ ਸਿਰ ਤੇ ਚੁੱਕ ਇਕ ਦਿਨ ਜਦੋਂ ਮੈਂ ਅੱਧ ਵਿਚ ਪਹੁੰਚਾ ਸਕੂਲ ਦੇ—ਤਾਂ ਦੂਰੋਂ ਡਿੱਠਾ ਮੈਂ—ਕੋਈ ਸੱਤ ਕੁ ਘੋੜ ਸਵਾਰ ਬਸਤਰ ਪਹਿਨੀਂ ਬਾਹਰ ਸੜਕ ਵਲ ਆ ਰਹੇ ਹਨ ਗੁਰਦਵਾਰੇ ਚੋਂ। ਮੈਂ ਦੱਸ ਚੁਕਾਂ—ਤਦੋਂ ਮੈਂ ਤੀਜੀ ਜਮਾਤ ਦਾ ਵਿਦਿਆਰਥੀ ਸਾਂ। ਮੇਰੇ ਮਾਸੂਮ-ਦਿਲ ਵਿਚ, ਪਤਾ ਨਹੀਂ, ਕੀਹ ਵਲੇਲ ਆਈ, ਮੈਂ ਦੋਵਾਂ ਹੱਥਾਂ ਨਾਲ ਪੱਟੀ ਬਸਤਾ ਸੰਭਾਲ ਦੋੜਨ ਲੱਗ ਪਿਆ ਘੋੜ ਸਵਾਰਾਂ ਵੱਲ। ਦੌੜਦਿਆਂ ਸਵਾਰਾਂ ਵੱਲ

ਧਿਆਨ ਹੋਣ ਕਰਕੇ ਠੇਡਾ ਲੱਗਾ, ਮੈਂ ਡਿੱਗ ਪਿਆ—ਪਰ ਤੁਰਤ ਹੀ ਉੱਠਕੇ ਫੇਰ ਦੌੜਨ ਲਗਾ। ਧਿਆਨ ਮੇਰਾ ਚੂੰਕਿ ਸਾਹਮਣੇ ਸੀ ਘੋੜ ਸਵਾਰਾਂ ਵੱਲ ਵੇਖਿਆ। ਘੋੜ ਸ਼ਵਾਰ ਜਿੱਥੇ ਸਨ ਉਥੇ ਹੀ ਰੁਕ ਗਏ। ਇਨੇ ਨੂੰ ਮੈਂ ਭੀ ਕਰੀਬ ਜਾ ਪਹੁੰਚਾ।

ਇਹ ਜ਼ਿਕਰ ਬੜਾ ਅਜੀਬ ਜਾਪੇਗਾ ਜ਼ਰੂਰ, ਪਰ ਹੈ ਬਿਲਕੁਲ ਹਕੀਕਤ। ਸਵਾਰਾਂ ਵਿਚੋਂ ਮੋਹਰੀ ਸਵਾਰ ਦਾ ਘੋੜਾ ਹੀ ਕੇਵਲ ਮੇਰੀ ਤਰਫ ਮੂੰਹ ਕਰਕੇ ਖਲੋਤਾ ਸੀ। ਲੰਮੀ ਧੌਣ, ਰੇਸ਼ਮ ਵਰਗੀ ਕੂਲੀ ਪਲਮਦੀ ਅੱਯਾਲ, ਸੋਹਣੀ ਚੋੜੀ ਬੂਥੀ, ਮੱਥੇ ਚੰਨ, ਪੈਰਾਂ ਨੂੰ ਛੋਂਹਦੀ ਪੂਛ, ਫੂਰ ਫੂਰ ਕਰਦੀਆਂ ਨਾਸਾਂ, ਨੱਚਦੇ ਕਦਮ, ਹੱਥ ਲਾਇਆਂ ਮੈਲਾ ਹੁੰਦਾ ਲਗਦਾ ਸੀ ਚਮਕਦਾ ਬਦਨ।

ਤੇ ਘੋੜੇ ਦੇ ਰੂਪ ਨੂੰ ਹੋਰ ਵੀ ਹੁਸੀਨ ਬਣਾ ਰਖਿਆ ਸੀ ਉਹਦੇ ਸੁਨੱਖੇ ਸਵਾਰ ਨੇ।

ਘੋੜ ਸਵਾਰ ਸਾਰੇ ਹੀ ਫੁਰਤੀਲੇ, ਸਜੀਲੇ ਤੇ ਦੀਦਾਰੀ ਲਗਦੇ ਸਨ, ਪਰ ਇਹਨਾਂ ਦੇ ਸਰਦਾਰ ਦੀ ਛੱਬ ਨਿਰਾਲੀ ਹੀ ਸੀ। ਜਵਾਨੀ ਦਾ ਭਰਪੂਰ ਪ੍ਰਗਟਾਅ ਸੁੰਦਰਤਾ ਦਾ ਸੰਪੂਰਨ ਪਰਦਰਸ਼ਨ, ਨੂਰ ਦੀ ਪੁਰਕਸ਼ਸ਼ ਨੂਰਾਨਗੀ, ਚਿਹਰੇ ਦਾ ਮਨਮੋਹਣਾ ਪਰਭਾਵ, ਭਰਵਾਂ ਤੇ ਸਡੋਲ ਲੰਮਾ ਕੱਦ, ਲੰਮੀਆਂ ਬਾਹਵਾਂ, ਚੌੜੀ ਛਾਤੀ, ਘੋੜੇ ਦੀਆਂ ਰਕਾਬਾਂ 'ਚ ਰੱਖੀਆਂ, ਲੰਮੀਆਂ ਲੰਮੀਆਂ ਲੱਤਾਂ ਚੂੜੀਦਾਰ ਪਜਾਮਾਂ ਪਹਿਨੀਂ ਤੇ ਪੈਰ ਚਿੱਟੀਆਂ ਜੁਰਾਬਾਂ। ਪੂਰਾ ਹੁਸਨੋ-ਇਸ਼ਕ ਦਾ ਮੁਜੱਸਮਾ ਲਗਦਾ ਸੀ।

ਵੇਖਦਿਆਂ ਹੀ "ਸੁੱਧ ਕੀ ਨਾ ਸੁੱਧ ਰਹੀ, ਬੁੱਧ ਕੀ ਨਾ ਬੁੱਧ ਰਹੀ, ਮੱਤ ਮੇਂ ਨਾ ਮੱਤ ਹੈ, ਵਾਲੀ ਹਾਲਤ ਹੋ ਗਈ-। ਬਜਾਏ ਸਵਾਰ-ਚਰਨਾਂ ਦੇ ਮੈਂ ਘੋੜੇ ਦੇ ਕਦਮਾਂ ਨੂੰ ਹੀ ਸਜਦਾ ਕਰੀ ਜਾਵਾਂ। ਨਹੀਂ ਜਾਣਦਾ, ਇਹ ਮਾਸੂਮੀਅਤ ਸੀ ਕਿ ਕੋਈ ਨਸ਼ਾਵਰ ਹਾਲਤ!

ਸਵਾਰਾਂ ਦੇ ਸਰਦਾਰ ਨੇ ਘੋੜੇ ਤੇ ਬੈਠਿਆਂ ਹੀ ਆਪਣੇ ਸੱਜੇ ਮੁਬਾਰਕ ਹੱਥ ਨਾਲ ਪਿਆਰ-ਇਸ਼ਾਰਾ ਦਿੱਤਾ ਤੇ ਮੁੱਖੜੇ ਚੋਂ ਨਿਕਲੇ ਬੋਲ ਸਨ "ਆਗਿਆ ਦਿਓ ਹੁਣ ਚਲਦੇ ਹਾਂ"। ਮੈਂ ਤਰਸਦੀਆਂ ਅੱਖਾਂ ਨਾਲ ਵੇਂਹਦਾ ਰਿਹਾ ਤੇ ਸਾਰੇ ਸਵਾਰ ਘੋੜੇ ਦੌੜਾਅ ਓਹ ਗਏ, ਓਹ ਗਏ, ਹੋ ਗਏ।

ਮੈਂ, ਅਵਾਕ ਓਥੇ ਦਾ ਓਥੇ ਖਲੋਤਾ ਸਾਂ ਕਿ ਮੇਰੇ ਮੋਢੇ ਉੱਤੇ ਬਜ਼ੁਰਗ—ਭਾ: ਬੇਲਾ ਸਿੰਘ ਜੀ ਦਾ ਕੋਮਲ ਹੱਥ ਸੀ। ਉਹ ਕਹਿ ਰਹੇ ਸਨ '......ਸਿੰਘਾ" ਏਹੀ ਸਨ ਸਤਿਗੁਰ ਪਰਤਾਪ ਸਿੰਘ ਜੀ ਮਹਾਰਾਜ।"

ਹੈਰਾਨ ਸਾਂ, ਮਾਤਾ ਜੀ ਤਾਂ ਦੱਸਦੇ ਸਨ "ਬਾਬਾ ਪਰਤਾਪ ਸਿੰਘ ਜੀ" ਪਰ ਏਹ ਤਾਂ 'ਬਾਬਾ' ਨਹੀਂ, ਇਹਨਾਂ ਉਤੋਂ ਤਾਂ ਜਵਾਨੀ ਸਦਕੇ ਜਾ ਰਹੀ ਹੈ।

ਇਹ ਸੁਹਾਵਨਾ ਦ੍ਰਿਸ਼ ਮੈਨੂੰ ਮੇਰੇ ਨੈਣਾਂ ਨੇ ਦਰਸਾਇਆ ਸੀ, ਮੇਰੀ ਜ਼ੁਬਾਨ ਚੋਂ ਨਿਕਲਿਆ।

ਆਈ ਹੈ ਉਨ ਕੇ ਚਾਂਦ ਸੇ ਚਰਨੋ ਕੋ ਚੂੰਮ ਕੇ।
ਜੀ ਚਾਹਤਾ ਹੈ ਚੂੰਮ ਲੂੰ ਆਪਣੀ ਨਜ਼ਰ ਕੋ ਮੈਂ।

ਇਸ ਤੋਂ ਬਾਅਦ ਜਦੋਂ ਵੀ ਤਾ-ਹਿਯਾਤ ਸਤਿਗੁਰੂ ਦਰਸ਼ਨਾਂ ਦਾ ਮੌਕਾ ਮਿਲਿਆ ਮੈਨੂੰ, ਭਾਵੇਂ ਜਵਾਨੀ ਤੋਂ ਬੁਢਾਪਾ ਆ ਗਿਆ—ਤਾਂ ਭੀ ਪਹਿਲੀ ਵਾਰੀ ਤਕਿਆ ਦਰਸ਼ਨ ਹੀ ਮੈਂ ਹਮੇਸ਼ਾਂ ਵੇਖਿਆ। ਹੋਰ ਵੀ ਹੈਰਾਨੀ—ਹੁਣ ਭੀ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਹੁਰਾਂ ਦੀ ਹਜ਼ੂਰੀ ਵਿਚ ਕਦੇ ਕਦਮ-ਬੋਸੀ ਦੀ ਨੇੜਤਾ ਮਿਲਦੀ ਹੈ, ਤਾਂ ਸਚਾਈ ਹੈ ਬਿਲਾ ਮੁਬਾਲਗਾ, ਹੂ-ਬਹੂ, ਸਤਿਗੁਰੂ ਪਰਤਾਪ ਸਿੰਘ ਜੀ ਹੀ ਦਿੱਸ ਆਉਂਦੇ ਹਨ।

ਡਰਦਾ ਹਾਂ—ਐਸਾ ਕਹਿ ਕੇ ਕੋਈ ਗੁਸਤਾਖੀ ਨਾ ਕਰਦਾ ਹੋਵਾਂ! ਪਰ ਗੱਲ ਏਥੇ ਹੀ ਨਹੀਂ ਮੁਕੱਦੀ ਯਕੀਨ ਜਾਨਣਾਂ—ਮੈਂ ਜਦੋਂ ਚਾਹਵਾਂ, ਤੇ ਜਿਥੇ ਵੀ ਜਿਸ ਪੋਜ਼ੀਸ਼ਨ ਵਿਚ ਹੋਵਾਂ ਸਤਿਗੁਰ ਜੀ ਦੇ ਦਰਸ਼ਨ ਕਰ ਲੈਂਦਾ ਹਾਂ—ਕਿਉਂਕਿ :

"ਦਿਲ ਕੇ ਆਈਨਾ ਮੇਂ ਹੈ ਤਸਵੀਰੇ ਯਾਰ।
ਜਬ ਜ਼ਰਾ ਗੇਰਦਨ ਝੁਕਾਈ, ਦੇਖ ਲੀ।"

ਮੇਰੀ ਜ਼ਿੰਦਗੀ ਦਾ ਅਧਾਰ ਹੀ 'ਸਤਗੁਰ-ਦਰਸ਼ਨ' ਹੈ।

●

# ਵਰਿਆਮ ਨੂੰ ਸਹਿਯੋਗ

—ਸੰਤ ਬਲਵੰਤ ਸਿੰਘ ਜੀ ਬਾਲੀ ਨਗਰ ਦਿਲੀ ਵਾਲਿਆਂ ਅਪਣੀ ਨਵੀਂ ਕੋਠੀ ਦੇ ਮਹੂਰਤ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਅਪਣੇ ਗ੍ਰਿਹ ਵਿਖੇ ਪੁਆਏ, ਆਸਾ ਦੀ ਵਾਰ ਦਾ ਕੀਰਤਨ ਅਤੇ ਸਾਧ ਸੰਗਤ ਦਾ ਲੰਗਰ ਹੋਇਆ, ਵਰਿਆਮ ਵਾਸਤੇ ੧੦੦/- ਰੁਪੈ ਸਹਾਇਤਾ ਦਿਤੀ।

— ਗਿਆਨੀ ਜਸਵੰਤ ਸਿੰਘ ਰਾਜੌਰੀ ਗਾਰਡਨ ਨਵੀਂ ਦਿਲੀ ਵਾਲਿਆਂ ਦੀ ਸਪੁਤਰੀ ਗੁਣਵੰਤ ਕੌਰ ਦਾ ਅਨੰਦ ਕਾਰਜ ਧਰਮਬੀਰ ਸਿੰਘ ਸਿਤਾਰ ਵਾਦਕ ਸਪੁਤਰ ਸ: ਸੁਰਜੀਤ ਸਿੰਘ ਯੂ. ਕੇ. ਨਿਵਾਸੀ ਨਾਲ ਪਿਛਲੇ ਦਿਨੀਂ ਯੂ. ਕੇ. ਵਿਚ ਹੋਇਆ। ਵਰਿਆਮ ਵਾਸਤੇ ੫੦- ਰੁਪੈ ਗਿਆਨੀ ਜੀ ਨੇ ਭੇਜੇ ਹਨ।

— ਸ: ਜਸਵੰਤ ਸਿੰਘ ਜੀ (ਮਸ਼ਹੂਰ ਨਾਮਧਾਰੀ ਟੇਲਰ ਮਾਸਟਰ ਦਿਲੀ) ਦੀਆਂ ਦੋ ਸਪੁਤਰੀਆਂ ਦਾ ਇਕੋ ਸਮੇਂ ਅਨੰਦ ਕਾਰਜ ਮਿਤੀ ੨੬-੪-੮੩ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਸਤਿਗੁਰੂ ਜੀ ਦੀ ਬਖਸ਼ਿਸ਼ ਦਾ ਕੋਟਾਨ ਕੋਟ ਧਨਵਾਦ ਕਰਦੇ ਹੋਏ ੫੦/- ਰੁਪੈ ਵਰਿਆਮ ਨੂੰ ਸਹਾਇਤਾ ਦਿਤੀ ਹੈ। ਅਨੰਦ ਕਾਰਜਾਂ ਦਾ ਵੇਰਵਾ ਇਵੇਂ ਹੈ :

ਮਨਜੀਤ ਕੌਰ - ਸੁਖਦੇਵ ਸਿੰਘ ਵਿਰਦੀ ਸਪੁਤਰ ਸੰਤ ਅਜੀਤ ਸਿੰਘ ਵਿਰਦੀ ਪਿੰਡ ਰੁੜਕਾ ਖੁਰਦ।

ਰਘਬੀਰ ਕੌਰ —ਪਰਮਜੀਤ ਸਿੰਘ ਸਪੁਤਰ ਸੰਤ ਪਿਆਰਾ ਸਿੰਘ, ਗੰਭੀਰ ਮੰਡੀ ਹਿਮਾਚਲ।

— ਸ: ਨਿਰਮਲ ਸਿੰਘ ਜੀ ਪਰਸਨਲ ਰਿਲੇਸ਼ਨ ਆਫੀਸਰ ਇੰਡੀਅਨ ਇੰਨਸਟੀਚਯੂਟ ਆਫ ਟੈਕਨਾਲੋਜੀ ਦੇ ਪਿਤਾ ਸ: ਕਰਮ ਸਿੰਘ ਜੀ ਨਾਮਧਾਰੀ ੩੦ ਅਗਸਤ ਨੂੰ ਚੜਾਈ ਕਰ ਗਏ ਅਤੇ ੮ ਸੇਤੰਬਰ ਨੂੰ ਉਹਨਾਂ ਨਮਿਤ ਭੋਗ ਪਾਇਆ ਗਿਆ। ਇਸ ਅਵਸਰ ਤੇ ਵਰਿਆਮ ਵਾਸਤੇ ੨੧/- ਰੁਪਏ ਸ: ਜਸਵੰਤ ਸਿੰਘ ਜੱਸ ਰਾਹੀਂ ਭੇਜੇਗਏ।

ਜਹਾਜ਼ਰਾਨੀ ਦਾ ਸ਼ੌਕੀਨ

# ਗੁਰਸੰਤਪਾਲ ਸਿੰਘ ਮਾਨ



ਗੁਰਸੰਤ ਪਾਲ ਸਿੰਘ ਮਾਨ ਅੰਤਰਰਾਸ਼ਟਰੀ ਪੱਧਰ ਦਾ ਜਹਾਜ਼ਰਾਨ ਬਨਣ ਦੇ ਸੁਪਨੇ ਲੈਣ ਵਾਲਾ ਨੌਜੁਆਨ ਹੈ। ਜਨਵਰੀ ੧੯੯੩ ਨੂੰ ਚੰਡੀਗੜ ਦੀ ਸੁਖਨਾ ਝੀਲ ਵਿਚ ਐਨ. ਆਈ. ਐਸ ਵਲੋਂ ਕਰਵਾਏ ਉਤਰ ਭਾਰਤੀ ਜਹਾਜ਼ਰਾਨੀ ਮੁਕਾਬਲਿਆਂ ਵਿਚ ਪਿਛਲੇ ਦਸ ਸਾਲ ਦੇ ਇਤਿਹਾਸ ਵਿਚ ਪਹਿਲੀ ਵਾਰ ਚੰਡੀਗੜ ਦੀ ਟੀਮ ਗਰੁਪ ਮੁਕਾਬਲਿਆਂ ਵਿਚ ਪ੍ਰਥਮ ਰਹੀ। ਇਸ ਟੀਮ ਵਿਚ ਗੁਰਸੰਤਪਾਲ ਸਿੰਘ, ਸੰਜੇ ਗੁਪਤਾ, ਨਰਿੰਦਰ, ਸੁਰਿੰਦਰ, ਗੁਰਪਾਲ ਅਤੇ ਇਕ ਹੋਰ ਸਾਥੀ ਸੀ। ਇਸ ਟੀਮ ਨੇ ਸਾਰੇ ਹੀ ਇਨਾਮ ਹੂੰਝ ਲਏ ਅਤੇ ਪਹਿਲੀ ਵਾਰ ਦਿੱਲੀ ਅਤੇ ਨੈਨੀਤਾਲ ਦੀਆਂ ਸ਼ਕਤੀ-ਸ਼ਾਲੀ ਟੀਮਾਂ ਨੂੰ ਖਾਲੀ ਹੱਥ ਵਾਪਸ ਮੁੜਨਾ ਪਿਆ। ਇਸ ਕੰਪੀਟੀਸ਼ਨ ਤੋਂ ਬਾਅਦ ਗੁਰਸੰਤਪਾਲ ਸਿੰਘ ਕੌਮੀ ਮੁਕਾਬਲਿਆਂ ਦੀ ਤਿਆਰੀ ਵਿਚ ਰੁਝ ਗਿਆ।

੧੯੯੨ ਨੂੰ ਇਤਿਹਾਸ ਦੀ ਐਮ. ਏ. ਪਾਸ ਕਰਨ ਵਾਲਾ ਇਹ ਨੌਜੁਆਨ ਬੀ. ਏ. ਕਰਨ ਬਾਅਦ ਹੀ ਚੰਡੀਗੜ ਲੇਕ ਕਲਬ ਦਾ ਮੈਂਬਰ ਬਣ ਗਿਆ ਸੀ। ਇਸ ਤੋਂ ਪਹਿਲਾਂ ਨਾ ਤਾਂ ਉਸਨੂੰ ਕਿਸ਼ਤੀ ਠੀਕ ਤਰ੍ਹਾਂ ਚਲਾਉਣੀ ਆਉਂਦੀ ਸੀ ਅਤੇ ਨਾ ਹੀ ਕੋਈ ਹੋਰ ਪਾਣੀ ਦੀ ਖੇਡ। ਕਈ ਵਾਰ ਕਿਸ਼ਤੀ ਦਾ ਉਲਟਣਾ ਵੀ ਮਾਨ ਦੇ ਇਰਾਦਿਆਂ ਵਿਚ ਫਰਕ ਨਾ ਪਾ ਸਕਿਆ। ਬਾਅਦ ਵਿਚ ਇਕ ਚੰਗੇ ਉਸਤਾਦ ਦੀ ਮਦਦ ਨਾਲ ਉਸ ਨੇ ਜਹਾਜ਼ਰਾਨੀ ਸ਼ੁਰੂ ਕਰ ਦਿਤੀ। ਇਹ ਕਿਸ਼ਤੀ ਹਵਾ ਨਾਲ ਚਲਦੀ ਹੈ ਤੇ ਇਸ ਵਿਚ ਮੁਹਾਰਤ ਹਾਸਲ ਕਰਨਾ ਵੀ ਬੜਾ ਔਖਾ ਕੰਮ ਹੈ। ਇਕ ਤਾਂ ਲਗਾਤਾਰ ਦੇ ਅਭਿਆਸ ਕਾਰਨ ਅਤੇ ਦੂਸਰਾ ਸੰਜੇ ਗੁਪਤਾ ਨਾਮ ਦੇ ਮਸ਼ਹੂਰ ਸਾਥੀ ਦਾ ਜੋੜੀਦਾਰ ਬਣ ਜਾਣ ਕਾਰਨ ਪਰਬੀਨਤਾ ਆਉਂਦੀ ਗਈ ਅਤੇ ਇਹ ਜੋੜੀ ਹਰ ਐਤਵਾਰੀ ਦੌੜ ਵਿਚ ਅਕਸਰ ਦੂਸਰੇ ਨੰਬਰ ਤੇ ਆਉਣ ਲਗ ਪਈ।

ਅਪਣੇ ਬਾਰੇ ਕਥਨ ਵਿਚ ਮਾਨ ਨੇ ਕਿਹਾ 'ਇਸ ਦੇ ਨਾਲ ਹੀ ਮੈਂ ਵਾਟਰ ਸਕੀਇੰਗ ਵਿਚ ਵੀ ਭਾਗ ਲੈਂਦਾ ਰਹਿੰਦਾ ਹਾਂ। ਸੱਚੇ ਪਾਤਸ਼ਾਹ ਦੀ ਮਿਹਰ ਤੇ ਹੌਸਲਾ ਅਫਜ਼ਾਈ ਸਦਕਾ ਮੈਂ ਕਈ ਵਾਰ ਨੀਲੋਂ ਨਹਿਰ ਵਿਚ ਵੀ ਵਾਟਰ ਸਕੀਇੰਗ ਕਰਦਾ ਰਹਿੰਦਾ ਹਾਂ। ਸਤਿਗੁਰੂ ਜੀ ਨੇ ਇਸ ਵਾਸਤੇ ਚੰਡੀਗੜ ਤੋਂ ਸਕੀਜ਼ ਮੰਗਵਾਏ ਹੋਏ ਹਨ।

ਮਾਣ ਹੈ ਕਿ ਨਾਮਧਾਰੀ ਜਿਸ ਪਾਸੇ ਵੀ ਗਏ ਮੁਹਾਰਤ ਹਾਸਲ ਕੀਤੀ ਜਾਂ ਕਰਨ ਦੀ ਕੋਸ਼ਿਸ਼ ਵਿਚ ਜੁੱਟੇ ਹੋਏ ਹਨ। ਮੈਂ ਸੱਚੇ ਪਾਤਸ਼ਾਹ ਜੀ ਅੱਗੇ ਅਰਦਾਸ ਕਰਦਾ ਹਾਂ ਕਿ ਅਸੀ ਖੇਡਾਂ ਵਿਚ ਵੱਧ ਤੋਂ ਵੱਧ ਮੁਹਾਰਤ ਹਾਸਲ ਕਰ ਸਕੀਏ।"

ਇਕ ਬੀਮਾ ਕੰਪਨੀ ਵਿਚ ਕੰਮ ਕਰਦੇ ਨੌਜੁਆਨ ਮਾਨ ਦਾ ਜਨਮ ੧੯੫੭ ਨੂੰ ਸ: ਗੁਰਪ੍ਰਕਾਸ਼ ਸਿੰਘ ਦੇ ਘਰ ਹੋਇਆ ਅਤੇ ਚੰਡੀਗੜ ਵਿਚ ਨਿਵਾਸ ਹੈ। ●

# ਸ: ਮੰਗਲ ਸਿੰਘ ਦਾ ਦੇਹਾਂਤ

ਕਰੋਲ ਬਾਗ ਨਵੀਂ ਦਿਲੀ, ਟੈਲੀਵੀਜ਼ਨ ਸੈਂਟਰ ਦੇ ਪਾਰਟਨਰ ਸ: ਦੇਵਿੰਦਰ ਸਿੰਘ ਦੇ ਪਿਤਾ ਸ: ਮੰਗਲ ਸਿੰਘ



ਜੀ ਸ਼ੇਖੂਪੁਰ ਵਾਲੇ ੩੧ ਮਈ ੧੯੯੩ ਨੂੰ ਦਿੱਲੀ ਆਦਰਸ਼ ਨਗਰ ਵਿਚ ਸੁਖਮਨੀ ਸਾਹਿਬ ਦਾ ਪਾਠ ਕਰਦੇ ਕਰਦੇ ਹਾਰਟ ਅਟੈਕ ਨਾਲ ੯੦-੯੫ ਸਾਲ ਦੀ ਆਯੂ ਵਿਚ ਹੀ ਗੁਰਪੁਰੀ ਸਿਧਾਰ ਗਏ ਹਨ।

ਆਪ ਨੇ ਪਾਕਿਸਤਾਨ ਤੋਂ ਆਕੇ ੧੦ ਸਾਲ ਤਕ ਤਾਂ ਸ੍ਰੀ ਜਗਜੀਤ ਨਗਰ ਵਿਚ ਦੁਕਾਨਦਾਰੀ ਕੀਤੀ। ਉਪਰੰਤ ਆਪਣੇ ਬੱਚਿਆਂ ਪਾਸ ਨਵੀਂ ਦਿੱਲੀ ਆ ਗਏ। ਆਪ ਜੀ ਨਮਿਤ ੧੦ ਦਿਨ ਉਪਰੰਤ ਪਾਠ ਕਰਕੇ ਭੋਗ ਪੁਆਇਆ ਗਿਆ। ਧਰਮ ਹਿਤ ਕੱਢੀ ਹਰ ਅਨੇਕ ਪਰਕਾਰ ਦੀ ਮਾਇਆ ਵਿਚੋਂ ੪੦/- ਰੁਪਏ ਵਰਿਆਮ ਨੂੰ ਭੇਟਾ ਕੀਤੇ ਗਏ।

ਆਪ ਜੀ ਦਾ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਗਹਿਰਾ ਸਨੇਹ ਸੀ।

— ਰਮਣੀਕ ਸਿੰਘ
ਪਟੇਲ ਨਗਰ, ਨਵੀਂ ਦਿੱਲੀ



ਸਿਲਸਲੇਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਅਗਸਤ ੧੯੮੩ ਅੰਕ ਵੇਖੋ)

੨ ਅਪਰੈਲ ੧੯੭੮ ਐਤਵਾਰ ਬੰਬਈ

(ਚਲਾ ਪਰਸੰਗ ਬੰਬਈ ਸੰਗੀਤ ਸੰਮੇਲਣ)

ਗੁਰਦੇਵ ਸਿੰਘ ਦੇ ਦਸਣ ਅਨੁਸਾਰ ਦੂਜਾ ਸੱਜਣ ਇਸ ਸੰਗੀਤ ਸੰਮੇਲਨ ਲਈ ਮਦਦਗਾਰ, ਸ੍ਰੀ ਲਕਸ਼ਮਣ ਹੈ। ਅਸਤਾਦ ਉਮਜਦ ਅਲੀ ਜੀ ਦਾ ਸ਼ਗਿਰਦ ਹੈ ਅਤੇ ਬੰਬਈ ਦਾ ਚੰਗਾ ਜਾਣਕਾਰ ਤੇ ਜਨ ਪ੍ਰਿਯ ਵਿਅਕਤੀ ਹੈ। ਬੜਾ ਚੰਚਲ, ਬੜਾ ਹਿੰਮਤੀ ਅਤੇ ਸੂਝਦੀ ਵਾਲਾ। ਪਰ ਅਸਲ ਵਿਚ ਮਾਨਸਿਕ ਤੌਰ ਤੇ ਜਿੰਨੇ ਉਸਤਾਦ ਅਮਜਦ ਅਲੀ ਇਸ ਨਾਲ ਸੰਬੰਧਤ ਰਹੇ ਹਨ ਉਹ ਵੀ ਗਿਣਨ ਯੋਗ ਹੈ। ਇਹਨਾਂ ਨੂੰ ਰੋਜ਼ਾਨਾ ਟੈਲੀਫੂਨ ਦੁਆਰਾ ਦਿੱਲੀਓਂ ਬੰਬਈ ਗੁਰਦੇਵ ਸਿੰਘ ਨੂੰ ਅਗਵਾਈ ਦਿਤੀ ਹੈ। ਸੰਗੀਤਕਾਰ ਨਾਲ ਆਪਣਾ ਅਸਰ ਰਸੂਖ ਵਰਤ ਕੇ ਵਕਤ ਅਤੇ ਰਕਮ ਤੇ ਕਰਵਾਈ ਹੈ। ਏਥੇ ਸਾਡੇ ਇਕ ਹੋਰ ਵੀ ਮਦਦਗਾਰ ਹਨ ਸ੍ਰੀ ਅਰੁਣ ਕੌਲ ਪ੍ਰੋਡਿਊਸਰ ਤੇ ਡਾਇਰੈਕਟਰ ਫਿਲਮਜ਼। ਸੋ ਇਹਨਾਂ ਨੇ ਵੀ ਵਕਤ ਅਤੇ ਬੰਦਿਆਂ ਨਾਲ ਸੰਮੇਲਨ ਦੀ ਸਫਲਤਾ ਹਿਤ ਸ੍ਰੀ ਗੁਰਦੇਵ ਸਿੰਘ ਸਰੋਦ ਦੀ ਮਦਦ ਕੀਤੀਹੈ।

ਪ੍ਰਧਾਨ ਕਰਤਾਰ ਸਿੰਘ ਜੀ ਦੇ ਘਰ ਸਤਿਗੁਰੂ ਜੀ ਨੇ ਜਲਪਾਨ ਕੀਤਾ। ਹੇਠਾਂ ਫਰਸ਼ ਉਤੇ ਸ੍ਰੀ ਸਤਿਗੁਰੂ ਜੀ ਵਾਸਤੇ ਫੁੱਲਾਂ ਸਜਾਈ ਇਕ ਕਾਰ ਤਿਆਰ ਸੀ। ਸ੍ਰੀ ਹਜ਼ੂਰ ਦੇ ਵਿਸ਼ਰਾਮ ਲਈ ਸ੍ਰ: ਸੁਰਿੰਦਰ ਸਿੰਘ ਮਨਚੰਦਾ ਨੇ ਤਾਜ ਹੋਟਲ ਵਿਚ ਇਕ ਸੂਟ ਰੀਜ਼ਰਵ ਕਰਵਾ ਰਖਿਆ ਸੀ। ਆਰਾਮ ਕਰਨ ਹਿਤ ਸਤਿਗੁਰੂ ਜੀ ਇਕ ਵਜੇ ਦੇ ਕਰੀਬ ਤਾਜ ਨੂੰ ਚਲੇ ਗਏ।

੨ ਵਜੇ ਤੋਂ ਪਹਿਲੋਂ ਪਹਿਲੋਂ, ਦੂਜੀ ਫਲਾਈਟ ਤੇ

ਜੋ ੧.੨੦ ਵਜੇ ਬੰਬਈ ਪਹੁੰਚਦੀ ਸੀ ਦਿੱਲੀ ਤੋਂ ਸ੍ਰ: ਅਵਤਾਰ ਸਿੰਘ ਤਬਲਾਵਾਦਕ, ਸ੍ਰ: ਮਹਿੰਦਰ ਸਿੰਘ ਠੁਮਰੀ ਗਾਇਕ, ਸ੍ਰੀ ਧਰਮਵੀਰ ਸਿਤਾਰਵਾਦਕ, ਏਸੇ ਡੇਰੇ ਆ ਪਹੁੰਚੇ। ਅੱਜ ਦੇ ਜਲਪਾਣੀ ਤੇ ਛਕਣ-ਛਕਾਣ ਦਾ ਪ੍ਰਬੰਧ ਏਥੇ ਹੀ ਹੈ।

ਅੱਜ ਹਵਾਈ ਜਹਾਜ਼ ਤੇ, ਦਿੱਲੀਓਂ ਤੁਰਨ ਸਮੇਂ, ਸਤਿਗੁਰੂ ਜੀ ਨੇ ਗੁਰਭਜਨ ਸਿੰਘ ਸਾਬਕਾ ਸਕੱਤਰ ਨੂੰ ਆਪਣੇ ਬ੍ਰੀਫ਼ਕੇਸ ਵਿਚੋਂ ਇਕ ਫੋਨ-ਪੁਸਤਕਾ ਕਢ ਕੇ ਪੁਰਦਲ ਨੰਗਲ (ਜਲੰਧਰ) ਵਿਖੇ ਸ੍ਰ: ਚਰਨਜੀਤ ਸਿੰਘ ਨਾਲ ਕੰਟੈਕਟ ਕਰਨ ਲਈ ਇਕ ਫ਼ੋਨ ਦਾ ਨੰਬਰ ਦਿਤਾ ਤਾਕਿ ਮਾਤਾ ਸੰਤ ਕੌਰ ਜੀ ਦੀ ਸਿਹਤ ਬਾਰੇ ਪੂਰੀ ਜਾਣਕਾਰੀ ਬੰਬਈ ਮਿਲ ਸਕੇ।

ਹਵਾਈ ਸਫ਼ਰ ਕਰਦਿਆਂ ਜਦੋਂ ਸਤਿਗੁਰੂ ਜੀ ਮੇਰੇ ਪਾਸ ਦਿਲਜੋਈ ਵਾਸਤੇ ਆਏ ਤਾਂ ਆਪ ਜੀ ਦੇ ਖੱਬੇ ਪਾਸੇ ਬੈਠੇ ਸ੍ਰ: ਹਰਵਿੰਦਰ ਸਿੰਘ ਹੰਸਪਾਲ ਨੇ ਚੱਲਦੀ ਗੱਲੇ ਇਕ ਨੁਕਤਾ ਉਠਾਇਆ : ਦੀਨ ਦਿਆਲ, ਮੰਦੇ ਕਰਮ ਕਰਨ ਵਾਲਿਆਂ ਨੂੰ ਓਟ ਦੇਣੀ ਚਾਹੀਦੀ ਹੈ ਜਾਂ ਨਸ਼ਰ ਕਰਨਾ ਚਾਹੀਦਾ ਹੈ ? ਸ੍ਰੀ ਸਤਿਗੁਰੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਨ ਯਾਦ ਕਰਵਾਇਆ : ਉਹ ਕਿਹਾ ਕਰਦੇ ਸਨ ਮੈਂ ਉਸ ਮਾਂ ਦਾ ਦੁੱਧ ਜਿਸਦੇ ਮੰਜੇ ਹੇਠ ਵੀ ਜੇ ਕੋਈ ਮਾੜੀ ਗੱਲ ਵਾਪਰ ਗਈ ਹੈ ਤਾਂ ਉਸਨੇ ਕਿਸੇ ਨੂੰ ਨਸ਼ਰ ਨਹੀਂ ਕੀਤਾ। ਸਗੋਂ ਆਪਣੀ ਉਦਾਰਤਾ ਅਤੇ ਪਿਆਰ ਨਾਲ ਗ਼ਲਤ ਬੰਦੇ ਨੂੰ ਸਵਾਰ ਦਿਤਾ। ਹਰ ਸਮੇਂ ਵਿਸ਼ਲੇਸ਼ਕ ਬੁੱਧੀ ਦੀ ਲੋੜ ਹੁੰਦੀ ਹੈ। ਕੁਛ ਵਾਕਿਆਤ ਨਸ਼ਰ ਕਰਨ ਯੋਗ ਹੁੰਦੇ ਹਨ ਅਤੇ ਕਈ ਖਿਮਾ ਕਰਨ ਯੋਗ ਜਾਂ ਅਣਡਿੱਠਤਾ ਮੰਗਦੇ ਹਨ। ਸਾਰੀ ਗੱਲ ਵਸਤੂ, ਸਥਿਤੀ ਅਤੇ ਉਸਦੇ ਸਮਾਜਕ ਹਾਣ ਲਾਭ ਤੇ ਨਿਰਭਰ ਕਰਦੀ ਹੈ। ਇਸਦਾ ਦੋ ਟੁਕ ਜਵਾਬ ਘਟਨਾਵਾਂ ਨਾਲ ਨਜਿਠਣ ਲਈ ਮਸ਼ੀਨੀ ਅਵਸਥਾ ਪੈਦਾ ਕਰਨਾ ਹੋਵੇਗਾ।

੩ ਵਜੇ ਦੇ ਕਰੀਬ ਸ੍ਰ: ਹੰਸਪਾਲ, ਹਰਭਜਨ ਸਿੰਘ ਸਿਤਾਰ, ਗੁਰਦੇਵ ਸਿੰਘ ਸਰੋਦ ਅਤੇ ਇਹ ਲੇਖਕ ਸ੍ਰ: ਸੁਦਾਗਰ ਸਿੰਘ ਰਾਹੀਂ ਚਲਾਈ ਜਾ ਰਹੀ ਕਾਰ ਨਾਲ ਬੰਬਈ ਦੀਆਂ ਬਹੁਤ ਸਾਰੀਆਂ ਸੜਕਾਂ ਘੁੰਮੇ ਫਿਰੇ। ਇਸ ਵਾਰ ਬੰਬਈ ਸ਼ਾਸਤਰੀ ਸੰਗੀਤ ਸਮੇਲਨ ਬਾਰੇ ਗੁਰਦੇਵ ਸਿੰਘ ਸਰੋਦ ਨੂੰ ਬਹੁਤ ਮਿਹਨਤ ਕਰਨੀ ਪਈ। ਅੱਜ ਉਸਦੀ ਪਤਨੀ ਅਤੇ ਬੱਚੇ ਕਿਸੇ ਟਰੇਨ ਤੇ ਆ ਰਹੇ ਸਨ, ਉਧਰ ਆਪਣੇ ਮਿੱਤਰ ਹਰਭਜਨ ਸਿੰਘ ਨੂੰ ਭੇਜਕੇ ਆਪ ਨਿਮੰਤਰਣ ਪੱਤਰਾਂ ਦੀ ਵੰਡ ਵੰਡਾਈ ਵਿਚ ਲਗਾ ਰਿਹਾ।

**ਜਗਜੀਤ ਚਿਤਰਾ**

ਏਥੇ ਘੁੰਮਦੇ ਫਿਰਦੇ ਅਸੀਂ ਸ੍ਰੀ ਜਗਜੀਤ ਸਿੰਘ ਚਿੱਤਰਾ ਦੇ ਫਲੈਟ ਤੇ ਪਹੁੰਚੇ। ਬੂਹਾ ਖੁਲ੍ਹਦਿਆਂ ਜੋ ਨਜ਼ਰ ਪਿਆ ਉਹ ਸੀ ਪੁਸਤਕਾਂ ਅਤੇ ਹੋਰ ਸਾਮਾਨ ਨਾਲ ਭਰਿਆ ਕਮਰਾ। ਲਾਲ ਮੈਕਸੀ ਪਾਈ ਉਸਦੀ ਪਤਨੀ ਚਿੱਤਰਾ ਜੋ ਇਕ ਛੋਟੀ ਜਿਹੀ ਸਫ਼ੈਦ ਕੁੜੀਆ ਨੂੰ ਨਿਕਾ ਨਿਕਾ ਕੁਛ ਖੁਆ ਰਹੀ ਸੀ। ਗੁਸਲਖਾਨੇ 'ਚੋਂ ਜਾਂ ਜਗਜੀਤ ਸਿੰਘ ਆਏ ਤਾਂ ਉਹ ਕੇਸ ਕਟੇ ਫੈਸ਼ਨੇਬਲ ਵਿਅਕਤੀ ਲਗੇ। ਇਹ ਸੱਜਣ ਗੰਗਾ ਨਗਰ ਦੇ ਇਕ ਨਾਮਧਾਰੀ ਸ੍ਰ: ਸੰਤ ਸਿੰਘ ਜੀ ਦਾ ਲੜਕਾ ਹੈ। ਇਸਨੂੰ ਸਾਸਤਰੀ ਸੰਗੀਤ ਦਾ ਸ਼ੌਕ ਸੀ। ਆਵਾਜ਼ ਦੀ ਮਧੁਰਤਾ ਅਤੇ ਲੋਚ ਤੋਂ ਸਤਿਗੁਰੂ ਜੀ ਬੜੇ ਪ੍ਰਸੰਨ ਸਨ ਪਰ ਪਿਛਲੇ ਕੁਛ ਸਾਲਾਂ ਤੋਂ ਬੰਬਈ ਆਉਣ ਨਾਲ ਫਿਲਮਾਂ ਵਾਸਤੇ ਅਤੇ ਲਾਈਟ ਮਿਊਜ਼ਕ ਦੇ ਕਾਰਨ ਇਸਦੀ ਮਾਰਕਿਟ ਏਥੇ ਬਣ ਗਈ। ਇਕ ਬੰਗਾਲਣ ਬੀਬੀ ਜੁ ਖ਼ੁਦ ਵੀ ਇਕ ਗਾਇਕਾ ਸੀ, ਇਸਦੇ ਨਿਕਟ ਆਉਂਦੀ ਗਈ ਤੇ ਇਕ ਦਿਨ ਸ਼ਾਦੀ ਦੇ ਸ਼ਾਦਿਆਨੇ ਵਜ ਉਠੇ। ਤਦ ਤੋਂ ਇਹ ਦੋਵੇਂ ਮਿਲ ਕੇ ਗਾਉਂਦੇ ਹਨ। ਅੱਜ ਜਗਜੀਤ ਚਿੱਤਰਾ ਦੀਆਂ ਦੇਸ ਵਿਦੇਸ ਵਿਚ ਧੁੰਮਾਂ ਹਨ। ਪੰਜਾਬ ਦੇ ਲੋਕ ਇਸ ਨੌਜੁਆਨ ਤੇ ਮਾਣ ਕਰ ਸਕਦੇ ਹਨ।

ਜਗਜੀਤ ਸਿੰਘ ਸਤਿਗੁਰੂ ਜੀ ਤੋਂ ਝਿਜਕਦਾ ਸੀ। ਇਸ ਦੀ ਖਾਣ ਪੀਣ ਦੀ ਸੁਤੰਤਰਤਾ ਤੋਂ ਪਤਾ ਲਗਣ ਤੇ ਸਤਿਗੁਰੂ ਜੀ ਨੇ ਹਟਕਿਆ ਵੀ ਤੇ ਪਿਆਰ ਵੀ ਦਿਤਾ, ਕਿਸੇ ਪਹਿਲੇ ਚੱਕਰ ਆਇਆਂ। ਅੱਜ ਜਦੋਂ ਮੈਂ ਪੁਛਿਆ ਤਾਂ ਜਗਜੀਤ ਸਿੰਘ ਦਾ ਕਹਿਣਾ ਸੀ : ਸਤਿਗੁਰੂ ਜੀ ਆਪਣਾ ਸਨੇਹ ਬਖਸ਼ਦੇ ਹਨ। ਮੈਂ ਉਹਨਾਂ ਦੇ ਚਰਨਾਂ ਦਾ ਹੀ ਦਾਸ ਹਾਂ। ਸਾਡੇ ਵਿਚ ਕੋਈ ਫਰਕ ਨਹੀਂ।...ਗੁਰਦੇਵ ਸਿੰਘ ਸਰੋਦ ਨਾਲ ਇਸ ਜੋੜੇ ਦੀ ਚੰਗੀ ਨੇੜਤਾ ਹੈ। ਚਿੱਤਰਾ ਕਹਿੰਦਾ ਸੀ : ਗੁਰਦੇਵ ਭਈਆ, ਹਮਾਰੀ ਤੀਨ ਚਾਰ ਰੋਜ਼ ਪਹਿਲੇ ਏਕ ਰੀਕਾਰਡਿੰਗ ਥੀ। ਉਸ ਮੇਂ ਏਕ ਟੁਕੜਾ ਸਰੋਦ ਕਾ ਦੇਨਾ ਥਾ, ਆਪ ਕੇ ਟਿਕਾਨੇ ਕਾ ਕੁਛ ਪਤਾ ਨਹੀਂ ਚਲ ਰਹਾ ਥਾ।

**੩ ਅਪਰੈਲ ੧੯੭੯ ਸੋਮਵਾਰ ਬੰਬਈ**

ਮਹਾਰਾਸ਼ਟਰ ਦੇ ਮੁਖ ਮੰਤਰੀ ਸ੍ਰੀ ਵਸੰਤ ਦਾਦਾ ਪਾਟਿਲ ਨੇ ਸੰਗੀਤ ਕਾਨਫਰੰਸ ਦਾ ਉਦਘਾਟਨ ਕੀਤਾ। ਉਹਨਾਂ ਦੀ ਸੰਖੇਪ ਤਕਰੀਰ ਦਾ ਸਾਰ ਇਹ ਸੀ।

—ਜਿਨ੍ਹਾਂ—ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਇਕ ਸ਼ਾਸਤਰੀ ਸੰਗੀਤ ਸੰਮੇਲਨ ਕੀਤਾ ਗਿਆ ਹੈ, ਉਨ੍ਹਾਂ ਦਾ ਜੀਵਨ ਭਾਰਤੀ ਮੁੱਲਾਂ ਦਾ ਪ੍ਰਤੀਕ ਸੀ।

—ਕਾਂਗ੍ਰਸ ਤੋਂ ਪਹਿਲਾਂ ਅਤੇ ਫਿਰ ਕਾਂਗ੍ਰਸ ਨਾਲ ਮਿਲਕੇ ਨਾਮਧਾਰੀਆਂ ਨੇ ਭਾਰਤ ਦੀ ਸੁਤੰਤਰਤਾ ਦੀ ਤਹਿਰੀਕ ਨਿਰੰਤਰ ਲੜੀ।

—ਸੰਗੀਤ ਵਿਸ਼ਵ ਦੀ ਭਾਸ਼ਾ ਹੈ। ਸਾਰੀ ਦੁਨੀਆਂ

